ਭਗਤੀ ਕਾਵਿ : ਸਿਧਾਂਤ, ਵਿਚਾਰਧਾਰਾ ਅਤੇ ਕਾਵਿ-ਸ਼ਾਸਤਰ

# ਭਗਤ ਸ਼ਿਰੋਮਣੀ ਰਵਿਦਾਸ

## ਜੀਵਨ ਅਤੇ ਬਾਣੀ



ਪ੍ਰੋ. ਬ੍ਰਹਮਜਗਦੀਸ਼ ਸਿੰਘ

 

ਭਗਤੀ ਕਾਵਿ : ਸਿਧਾਂਤ, ਵਿਚਾਰਧਾਰਾ ਅਤੇ ਕਾਵਿ-ਸ਼ਾਸਤਰ

# ਭਗਤ ਸ਼ਿਰੋਮਣੀ ਰਵਿਦਾਸ

## ਜੀਵਨ ਤੇ ਬਾਣੀ



ਪ੍ਰੋ. ਬ੍ਰਹਮਜਗਦੀਸ਼ ਸਿੰਘ



ਵਾਰਿਸ ਸ਼ਾਹ ਫ਼ਾਊਂਡੇਸ਼ਨ
ਅੰਮ੍ਰਿਤਸਰ-143002

 

**BHAGAT SHIROMANI RAVIDAS : JIWAN ATE BANI**

*by*

**Prof. Brahm Jagdish Singh**
B-XII/139, Harindra Nagar,
Faridkot-151203.
Ph : 01639-252136, 98760-52136 (M)



ISBN 978-81-7856-333-6

ਪ੍ਰਕਾਸ਼ਨ ਵਰ੍ਹਾ : 2012

**ਮੁੱਲ : ਸਜਿਲਦ 150 ਰੁਪਏ**
~~ਪੇਪਰ ਬੈਕ 100 ਰੁਪਏ~~

Paper Back Price Rs 80/-

*ਪ੍ਰਕਾਸ਼ਕ*
**ਵਾਰਿਸ ਸ਼ਾਹ ਫ਼ਾਊਂਡੇਸ਼ਨ**
42, ਗੁਰੂ ਤੇਗ ਬਹਾਦਰ ਨਗਰ, ਅੰਮ੍ਰਿਤਸਰ-143002
ਫ਼ੋਨ : 0183-2450520

*ਟਾਈਪਸੈਟਰ*
**ਕੇ.ਜੀ. ਗ੍ਰਾਫ਼ਿਕਸ**
ਬੂਥ ਨੰ. 8, ਜੀ.ਐਨ.ਡੀ.ਯੂ. ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

*ਪ੍ਰਿੰਟਰ*
**ਪ੍ਰਿੰਟਵੈਲ**
146, ਇੰਡ. ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ

# ਪ੍ਰੋ. ਬ੍ਰਹਮਜਗਦੀਸ਼ ਸਿੰਘ ਰਚਨਾਵਲੀ

**ਆਲੋਚਨਾ**

ਸੁਜਾਨ ਸਿੰਘ ਬਾਰੇ, ਪੰਜਾਬੀ ਗੱਦ ਸ਼ਿਰੋਮਣੀ, ਸਾਹਿੱਤ ਸਭਿਆਚਾਰ ਤੇ ਪੰਜਾਬ, ਰਾਣਾ ਸੂਰਤ ਸਿੰਘ: ਚਿੰਤਨ ਤੇ ਕਲਾ, ਆਧੁਨਿਕ ਪੰਜਾਬੀ ਕਾਵਿ ਅਤੇ ਭਾਈ ਵੀਰ ਸਿੰਘ, ਦਲੀਪ ਕੌਰ ਟਿਵਾਣਾ ਦੀ ਗਲਪ ਚੇਤਨਾ, ਭਾਈ ਵੀਰ ਸਿੰਘ ਦਾ ਰਚਨਾ ਸੰਸਾਰ, ਪੱਛਮੀ ਸਮੀਖਿਆ: ਸਿੱਧਾਂਤ ਤੇ ਸੰਦਰਭ, ਸਭਿਆਚਾਰਕ ਮਾਨਵ ਵਿਗਿਆਨ, ਗੁਰੂ ਨਾਨਕ ਅਤੇ ਸੰਤ ਬਾਣੀ, ਭਗਤ ਬਾਣੀ: ਚਿੰਤਨ ਅਤੇ ਕਲਾ, ਸਮਾਲੋਚਨਾ ਅਤੇ ਪੰਜਾਬੀ ਸਮਾਲੋਚਨਾ, ਰਵਿੰਦਰ ਰਵੀ ਦਾ ਰਚਨਾ ਸੰਸਾਰ, ਪੰਜਾਬੀ ਸਭਿਆਚਾਰ: ਸੰਦਰਭਮੂਲਕ ਅਧਿਐਨ, ਨਾਟਕ ਅਤੇ ਰੰਗਮੰਚ, ਭਾਈ ਗੁਰਦਾਸ ਦੀ ਪਹਿਲੀ ਵਾਰ: ਵਿਆਖਿਆ, ਵਿਸ਼ਲੇਸ਼ਣ ਤੇ ਪਾਠ, ਰਾਸ਼ਟਰੀ ਚੇਤਨਾ ਦਾ ਕਵੀ: ਗੁਰਦੇਵ ਸਿੰਘ ਰਾਏ, ਪੰਜਾਬੀ ਸਾਹਿੱਤ ਦਾ ਇਤਿਹਾਸ, ਭਾਸ਼ਾ ਵਿਗਿਆਨ, ਪੰਜਾਬੀ ਭਾਸ਼ਾ ਤੇ ਗੁਰਮੁਖੀ ਲਿਪੀ, ਆਧੁਨਿਕ ਪੰਜਾਬੀ ਕਾਵਿ: ਪ੍ਰਮੁਖ ਪ੍ਰਵਿਰਤੀਆਂ, ਪੰਜਾਬੀ ਸਾਹਿਤ: ਪ੍ਰਮੁੱਖ ਰੂਪਾਕਾਰ, ਹਉ ਢਾਡੀ ਵੇਕਾਰੁ, ਗੁਰਮਤਿ ਕਾਵਿ: ਸਭਿਆਚਾਰਕ ਪਰਿਪੇਖ।

**ਮੋਨੋਗ੍ਰਾਫ਼**

ਬੋਲੈ ਸ਼ੇਖ਼ ਫ਼ਰੀਦ, ਪਰਮਸੰਤ ਨਾਮਦੇਵ, ਭਗਤ ਸ਼ਿਰੋਮਣੀ ਰਵਿਦਾਸ, ਸੰਤ ਕਬੀਰ, ਗੁਰੂ ਨਾਨਕ: ਸਾਹਿਤਿਕ ਪਰਿਪੇਖ, ਗੁਰੂ ਗੋਬਿੰਦ ਸਿੰਘ: ਜੀਵਨ ਅਤੇ ਸੰਦੇਸ਼, ਭਾਈ ਗੁਰਦਾਸ: ਰਚਨਾ ਸੰਸਾਰ, ਤੇਜਾ ਸਿੰਘ ਸਾਬਰ: ਜੀਵਨ ਤੇ ਰਚਨਾ, ਗਿਆਨੀ ਲਾਲ ਸਿੰਘ: ਜੀਵਨ ਤੇ ਰਚਨਾ, ਭਾਈ ਵੀਰ ਸਿੰਘ: ਜੀਵਨ ਤੇ ਰਚਨਾ, ਡਾ. ਗੰਡਾ ਸਿੰਘ: ਜੀਵਨ ਤੇ ਰਚਨਾ, ਗੁਰੂ ਨਾਨਕ ਦੇਵ ਜੀ: ਜੀਵਨ, ਦਰਸ਼ਨ ਅਤੇ ਬਾਣੀ, ਜਪੁਜੀ: ਵਿਚਾਰਧਾਰਾ, ਪ੍ਰਬੰਧ ਅਤੇ ਪਾਠ, ਸਿਧ ਗੋਸਟਿ: ਪਾਠ, ਪ੍ਰਸੰਗ ਅਤੇ ਪ੍ਰਵਚਨ, ਜਾਪ ਸਾਹਿਬ: ਪਾਠ ਅਤੇ ਪ੍ਰਸੰਗ, ਦਖਣੀ ਓਅੰਕਾਰ: ਰੂਪ-ਰਚਨਾ ਅਤੇ ਪਾਠ, ਸੁਖਮਨੀ ਸਾਹਿਬ: ਪਾਠ ਅਤੇ ਵਿਵੇਚਨ, ਮਾਝ ਦੀ ਵਾਰ: ਰੂਪ-ਰਚਨਾ ਅਤੇ ਪਾਠ, ਬਾਵਨ ਅਖਰੀ ਤੇ ਬਾਰਹਮਾਹ ਮਾਂਝ: ਵਿਚਾਰਧਾਰਾ ਅਤੇ ਰੂਪਾਕਾਰਕ ਅਧਿਐਨ, ਗਿੱਲ ਮੋਰਾਂਵਾਲੀ: ਸੋਚ ਅਤੇ ਸੰਵੇਦਨਾ, ਅੰਮ੍ਰਿਤਾ ਪ੍ਰੀਤਮ: ਜੀਵਨ ਅਤੇ ਰਚਨਾ, ਸ਼ਬਦ ਤੇ ਸ਼ਲੋਕ ਗੁਰੂ ਤੇਗ ਬਹਾਦਰ: ਪਾਠ, ਵਿਆਖਿਆ ਅਤੇ ਪ੍ਰਵਚਨ, ਦਰਸ਼ਨ ਮਿਤਵਾ ਦਾ ਨਾਵਲ ਜਗਤ, ਬਾਣੀ ਗੁਰੂ ਰਾਮਦਾਸ ਜੀ, ਸ਼ਬਦ ਤੇ ਸ਼ਲੋਕ ਬਾਬਾ ਸ਼ੇਖ਼ ਫ਼ਰੀਦ, ਲੋਕਧਾਰਾ ਦਾ ਕਵੀ: ਗੁੱਜਰ ਸਿੰਘ ਗਿੱਲ, ਸੰਤ ਸਿੰਘ ਸੇਖੋਂ: ਜੀਵਨ ਤੇ ਰਚਨਾ, ਸ਼ਿਵ ਕੁਮਾਰ: ਜੀਵਨ ਤੇ ਰਚਨਾ, ਮੁਢਲੀ ਪੰਜਾਬੀ ਵਾਰਤਕ, ਆਲੋਚਨਾਤਮਕ ਵਿਆਖਿਆ, ਆਧੁਨਿਕ ਪੰਜਾਬੀ ਵਾਰਤਕ।

**ਸੰਪਾਦਨ**

ਮਾਨਵਤਾ ਦਾ ਪ੍ਰਤੀਕ: ਬਾਬਾ ਫ਼ਰੀਦ, ਡਾ. ਕੁਲਬੀਰ ਸਿੰਘ ਕਾਂਗ: ਅਭਿਨੰਦਨ ਗ੍ਰੰਥ, ਕਰਮਜੀਤ ਸਿੰਘ: ਜੀਵਨ ਤੇ ਰਚਨਾ, ਭਗਤ ਰਵਿਦਾਸ: ਬਾਣੀ ਅਤੇ ਚਿੰਤਨ, ਕਾਵਿ ਧਾਰਾ, ਅਭਿਨੰਦਨ: ਪ੍ਰੇਮ ਪਾਲੀ, ਬ੍ਰਿਜਿੰਦਰ ਕਾਲਜ: ਇਤਿਹਾਸਕ-ਸਭਿਆਚਾਰਕ ਪਰਿਪੇਖ, ਸ਼ੇਖ਼ ਫ਼ਰੀਦ: ਕ੍ਰੌਨੀਕਲਜ਼ (21 ਅੰਕ), ਮਿੱਟੀ ਮਾਲਵੇ ਦੀ: ਸਾਹਿਤਿਕ ਮੈਗਜ਼ੀਨ (2003 ਤੋਂ)।

**ਅਨੁਵਾਦ**

ਗੋਲਡੋਨੀ ਦੇ ਪ੍ਰਸਿੱਧ ਨਾਟਕ, ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਦੀਆਂ ਪ੍ਰਮੁੱਖ ਘਟਨਾਵਾਂ।

**ਜੀਵਨ-ਬ੍ਰਿਤਾਂਤ**

ਅਸਤਿਤਵ, ਗਿਆਨ ਦੀ ਆਬਸ਼ਾਰ: ਪ੍ਰੋ. ਬ੍ਰਹਮਜਗਦੀਸ਼ ਸਿੰਘ।

# ਭੂਮਿਕਾ

ਮੱਧਕਾਲੀਨ ਭਾਰਤ ਵਿਚ ਦਸਵੀਂ-ਗਿਆਰ੍ਹਵੀਂ ਸਦੀ ਤੋਂ ਮੁਸਲਮਾਨਾਂ ਦੇ ਹਮਲੇ ਸ਼ੁਰੂ ਹੋ ਗਏ ਸਨ। ਮਹਿਮੂਦ ਗਜ਼ਨਵੀ ਦੀਆਂ ਫ਼ੌਜਾਂ ਨੇ ਪੂਰੇ ਨੇਮ ਨਾਲ, ਹਰ ਵਰ੍ਹੇ ਸਰਦੀਆਂ ਦੇ ਮੌਸਮ ਵਿਚ, ਭਾਰਤ ਉੱਤੇ ਸੋਲ੍ਹਾਂ-ਸਤਾਰ੍ਹਾਂ ਹਮਲੇ ਕੀਤੇ। ਉਸ ਤੋਂ ਪਿੱਛੋਂ ਮੁਹੰਮਦ ਗੌਰੀ ਨੇ 1191 ਵਿਚ ਪ੍ਰਿਥਵੀ ਰਾਜ ਚੌਹਾਨ ਨੂੰ ਹਰਾ ਕੇ ਗੰਗਾ-ਜਮਨਾ ਦੇ ਮੈਦਾਨ ਉੱਤੇ ਕਬਜ਼ਾ ਕਰ ਲਿਆ ਸੀ। ਤੇਰ੍ਹਵੀਂ ਸਦੀ ਵਿਚ ਭਾਰਤ ਉੱਤੇ ਗ਼ੁਲਾਮ ਖ਼ਾਨਦਾਨ ਦੀ ਹਕੂਮਤ ਰਹੀ ਅਤੇ 1325 ਤੋਂ ਲੈ ਕੇ 1388 ਈ. ਤਕ ਤੁਗ਼ਲਕ ਖ਼ਾਨਦਾਨ ਨੇ ਰਾਜ ਪ੍ਰਬੰਧ ਚਲਾਇਆ। ਇਸ ਖ਼ਾਨਦਾਨ ਦੇ ਆਖ਼ਰੀ ਬਾਦਸ਼ਾਹ ਫ਼ੀਰੋਜ਼ਦੀਨ ਤੁਗ਼ਲਕ ਨੇ ਬੜੀ ਨਿਰਦਇਤਾ ਨਾਲ ਇਸਲਾਮ-ਵਿਰੋਧੀ ਸ਼ਕਤੀਆਂ ਨੂੰ ਕੁਚਲ ਦਿੱਤਾ ਸੀ। ਹਿੰਦੂ ਰਜਵਾੜਿਆਂ ਵਿਰੁੱਧ ਮੁਹਿੰਮਾਂ ਦੇ ਦੌਰਾਨ ਉਸ ਨੇ ਸਥਾਨਕ ਵੱਸੋਂ ਨੂੰ ਗ਼ੁਲਾਮ ਬਣਾ ਲਿਆ। ਸੁਲਤਾਨ ਦੇ ਨਕਸ਼ਿ-ਕਦਮਾਂ ਉਪਰ ਚਲਦੇ ਹੋਏ ਉਸ ਦੇ ਸਰਦਾਰਾਂ ਨੇ ਵੀ ਗ਼ੁਲਾਮ ਪ੍ਰਾਪਤ ਕਰਨੇ ਸ਼ੁਰੂ ਕਰ ਦਿੱਤੇ ਸਨ। ਇਤਿਹਾਸਕਾਰ ਬਰਨੀ ਅਨੁਸਾਰ ਫ਼ੀਰੋਜ਼ਦੀਨ ਤੁਗ਼ਲਕ ਦੇ ਸਮੇਂ ਦੇਸ਼ ਵਿਚ ਇਕ ਲੱਖ ਅੱਸੀ ਹਜ਼ਾਰ ਗ਼ੁਲਾਮ ਸਨ। 1398 ਵਿਚ ਸਮਰਕੰਦ ਦੇ ਹਾਕਮ ਤੈਮੂਰ ਨੇ ਭਾਰਤ ਉੱਤੇ ਹਮਲਾ ਕੀਤਾ। ਉਸ ਨੇ ਆਪਣੇ ਹਮਲੇ ਦੌਰਾਨ ਇਕ ਲੱਖ ਭਾਰਤੀ ਲੋਕਾਂ ਨੂੰ ਕੈਦੀ ਬਣਾ ਲਿਆ ਸੀ। ਅੰਤ ਇਨ੍ਹਾਂ ਸਾਰਿਆਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਗਿਆ। ਮਰ ਚੁੱਕੇ ਲੋਕਾਂ ਦੇ ਸਿਰਾਂ ਦੇ ਮੀਨਾਰ ਖੜੇ ਕਰ ਦਿੱਤੇ ਤਾਂ ਜੋ ਲੋਕ ਉਸ ਦੇ ਵਿਰੁੱਧ ਸਿਰ ਚੁੱਕਣ ਦਾ ਹੌਸਲਾ ਹੀ ਨਾ ਕਰ ਸਕਣ।

ਖਿਲਜੀਆਂ, ਤੁਗ਼ਲਕਾਂ ਅਤੇ ਲੋਧੀਆਂ ਨੇ ਭਾਰਤ ਦੀ ਹਿੰਦੂ ਜਨਤਾ ਉੱਤੇ ਬੇਪਨਾਹ ਜ਼ੁਲਮ ਢਾਹੇ। ਹਿੰਦੂਤਵ ਸਿਮਟ ਕੇ ਰਹਿ ਗਿਆ। ਲੋਕਾਂ ਵਿਚ ਜੀਣ ਦੀ ਕੋਈ ਇੱਛਾ ਜਾਂ ਉਮੰਗ ਨਾ ਰਹੀ। ਇਨ੍ਹਾਂ ਹੀ ਸਮਿਆਂ ਵਿਚ ਭਾਰਤਵਰਸ਼ ਵਿਚ ਭਗਤੀ ਲਹਿਰ ਦਾ ਆਰੰਭ ਹੋਇਆ ਜੋ ਪਹਿਲਾਂ ਦੱਖਣੀ ਭਾਰਤ ਵਿਚ ਸ਼ੰਕਰ ਅਤੇ ਰਾਮਾਨੁਜ ਦੇ ਯਤਨਾਂ ਦੁਆਰਾ ਹੋਂਦ ਵਿਚ ਆਈ ਅਤੇ ਪਿੱਛੋਂ ਉੱਤਰੀ ਭਾਰਤ ਵਿਚ ਆ ਕੇ ਇਸ ਲਹਿਰ ਨੇ ਭਾਰਤ ਵਾਸੀਆਂ ਨੂੰ ਜੀਵਨ ਦੇ ਵਾਸਤਵਿਕ ਅਰਥ ਸਮਝਾ ਕੇ ਉਨ੍ਹਾਂ ਦੇ ਮਨਾਂ ਵਿਚ ਜਿਉਣ ਲਈ ਇਕ ਜ਼ਬਰਦਸਤ ਉਮੰਗ ਪੈਦਾ ਕਰ ਦਿੱਤੀ। ਭਗਤ ਨਾਮਦੇਵ ਵਰਗੇ ਮਹਾਨ ਸੰਤ ਦੱਖਣ ਅਤੇ ਉੱਤਰ ਵਿਚ ਇਕ ਪੁਲ ਬਣੇ ਅਤੇ ਬਾਅਦ ਵਿਚ ਉਨ੍ਹਾ ਨੇ ਰੱਬੀ-ਪ੍ਰੇਮ ਦੇ ਤਰਾਨਿਆਂ ਨਾਲ ਭਾਰਤਵਾਸੀਆਂ ਨੂੰ ਇਕ ਨਵਾਂ ਆਦਰਸ਼ ਪ੍ਰਦਾਨ ਕਰ ਦਿੱਤਾ।

ਭਗਤ ਰਵਿਦਾਸ ਜੀ ਮੱਧਕਾਲੀਨ ਭਗਤੀ ਪਰੰਪਰਾ ਦੇ ਇਕ ਮਹਾਨ ਸੰਤ ਹੋਏ ਹਨ। ਆਪ ਨੇ ਬ੍ਰਾਹਮਣਵਾਦੀ ਕਰਮ-ਕਾਂਡਾਂ ਅਤੇ ਰੀਤੀ-ਰਿਵਾਜਾਂ ਦੇ ਵਿਰੋਧ ਵਿਚ ਪ੍ਰੇਮਾਭਗਤੀ ਦਾ ਇਕ ਮਾਨਵਵਾਦੀ ਮਾਡਲ ਭਾਰਤ ਵਾਸੀਆਂ ਦੇ ਸਨਮੁਖ ਰੱਖਿਆ। ਆਪ ਨਿਰਗੁਣ



 

ਧਾਰਾ ਦੇ ਮਹਾਨ ਕਵੀ ਵੀ ਸਨ। ਉਨ੍ਹਾਂ ਦੇ ਨਾਮ ਨਾਲ ਬਹੁਤ ਸਾਰੀ ਬਾਣੀ ਅਤੇ ਸਾਖੀਆਂ ਜੁੜੀਆਂ ਹੋਈਆਂ ਹਨ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਦੇ 40 ਸ਼ਬਦ ਸੰਗ੍ਰਹਿਤ ਹਨ। ਇਨ੍ਹਾਂ ਸ਼ਬਦਾਂ ਦੇ ਅਧਿਐਨ ਦੁਆਰਾ ਆਪ ਦੀ ਅਧਿਆਤਮਕ-ਵਿਚਾਰਧਾਰਾ ਅਤੇ ਭਗਤੀ-ਭਾਵਨਾ ਦਾ ਬੋਧ ਪ੍ਰਾਪਤ ਕੀਤਾ ਜਾ ਸਕਦਾ ਹੈ।

ਭਾਰਤ ਦੀ ਭਗਤੀ ਕਾਵਿ-ਧਾਰਾ ਨਾਲ ਜੁੜੇ ਹੋਏ ਇਨ੍ਹਾਂ ਮਹਾਨ ਸੰਤਾਂ-ਮਹਾਤਮਾਵਾਂ ਵਿਚੋਂ ਬਹੁਤੇ ਕਿਰਤੀ-ਸ਼੍ਰੇਣੀ ਜਾਂ ਸ਼ੂਦਰ ਜਾਤੀ ਨਾਲ ਸੰਬੰਧ ਰੱਖਣ ਵਾਲੇ ਆਮ ਲੋਕ ਸਨ। ਜਦੋਂ ਬ੍ਰਾਹਮਣ ਅਤੇ ਹੋਰ ਉਚ ਵਰਗਾਂ ਦੇ ਲੋਕ ਆਪਣੇ-ਆਪਣੇ ਸੀਮਿਤ ਖੋਲ ਵਿਚ ਸਿਮਟ ਕੇ ਰਹਿ ਗਏ ਸਨ ਅਤੇ ਜਾਂ (ਅਜਿਹੇ ਵਰਗਾਂ ਦੇ ਹੋਰ ਲੋਕ) ਆਪਣੀ ਜਾਨ ਤੇ ਮਾਲ ਬਚਾਉਣ ਲਈ ਇਸਲਾਮ ਵਿਚ ਧੜਾਧੜ ਸ਼ਾਮਿਲ ਹੋ ਰਹੇ ਸਨ ਤਾਂ ਭਗਤੀ ਲਹਿਰ ਨਾਲ ਜੁੜੇ ਹੋਏ, ਕਿਰਤੀ ਸ਼੍ਰੇਣੀਆਂ ਦੇ ਇਹ ਨਿਰਭੈ ਯੋਧੇ, ਭਾਰਤੀ ਇਤਿਹਾਸ ਨੂੰ ਇਕ ਨਵੀਨ ਮੋੜ ਦੇਣ ਦਾ ਪ੍ਰਯਤਨ ਕਰ ਰਹੇ ਸਨ। ਭਗਤ ਰਵਿਦਾਸ ਜੀ ਅਜਿਹੇ ਨਿਰਭੈ-ਯੋਧਿਆਂ ਵਿਚੋਂ ਸ਼ਿਰੋਮਣੀ ਸਨ। ਉਨ੍ਹਾਂ ਨੇ ਭਾਰਤੀ ਸਭਿਆਚਾਰ ਦੇ ਰੂਪਾਂਤਰਣ ਵਿਚ ਪ੍ਰਮੁੱਖ ਭੂਮਿਕਾ ਨਿਭਾਈ।

ਉਨ੍ਹਾਂ ਦੀ ਬਾਣੀ ਭਾਰਤੀ ਸਭਿਆਚਾਰ ਅਤੇ ਦਰਸ਼ਨ ਦੇ ਗੌਰਵ ਦਾ ਦਰਪਣ ਹੈ। ਇਸੇ ਲਈ ਅਸੀਂ ਯਤਨ ਕੀਤਾ ਹੈ ਕਿ ਉਨ੍ਹਾਂ ਦੇ ਜੀਵਨ, ਦਰਸ਼ਨ ਅਤੇ ਬਾਣੀ ਦਾ ਇਕ ਪੁਨਰ-ਵਿਸ਼ਲੇਸ਼ਣ ਕੀਤਾ ਜਾਵੇ। ਭਗਤ ਰਵਿਦਾਸ ਜੀ ਦੇ 'ਬੇਗਮਪੁਰ' ਦੀ ਨਿਸ਼ਾਨਦੇਹੀ ਅਸੀਂ ਉਨ੍ਹਾਂ ਦੀ ਬਾਣੀ ਅਤੇ ਦਰਸ਼ਨ ਦੇ ਅਧਿਐਨ ਦੁਆਰਾ ਹੀ ਕਰ ਸਕਦੇ ਹਾਂ। ਅਜੋਕੇ ਸਮਾਜਿਕ-ਸਭਿਆਚਾਰਕ ਸੰਦਰਭ ਵਿਚ ਰਵਿਦਾਸ ਜੀ ਦੀ ਬਾਣੀ ਅਤੇ ਸਿੱਖਿਆ ਅਤਿਅੰਤ ਪ੍ਰਾਸੰਗਿਕ ਹੈ।

**ਬ੍ਰਹਮਜਗਦੀਸ਼ ਸਿੰਘ**
ਫ਼ਰੀਦਕੋਟ

# ਭਗਤੀ ਕਾਵਿ : ਸਿਧਾਂਤ, ਵਿਚਾਰਧਾਰਾ ਤੇ ਕਾਵਿ-ਸ਼ਾਸਤਰ

## ਭਗਤੀ ਲਹਿਰ ਦਾ ਆਰੰਭ ਅਤੇ ਵਿਕਾਸ

ਭਾਰਤ ਵਿਚ ਭਗਤੀ ਦਾ ਸੰਕਲਪ ਬਹੁਤ ਪੁਰਾਣਾ ਹੈ। ਵੇਦਾਂ ਵਿਚ 'ਭਜ' ਸ਼ਬਦ ਦਾ ਪ੍ਰਯੋਗ ਕਈ ਵਾਰ ਹੋਇਆ ਹੈ। ਵੈਦਿਕ ਸਾਹਿੱਤ ਵਿਚ ਮੁਕਤੀ ਦੇ ਤਿੰਨ ਮਾਰਗਾਂ ਬਾਰੇ ਚਰਚਾ ਮਿਲਦੀ ਹੈ: 1. ਕਰਮ ਕਾਂਡ ਮਾਰਗ, 2. ਗਿਆਨ ਕਾਂਡ ਮਾਰਗ, ਅਤੇ 3. ਉਪਾਸਨਾ ਕਾਂਡ ਮਾਰਗ। ਇਨ੍ਹਾਂ ਵਿਚੋਂ ਉਪਾਸਨਾ ਕਾਂਡ, ਭਗਤੀ ਭਾਵਨਾ ਦੇ ਅਰਥਾਂ ਨੂੰ ਦ੍ਰਿੜ੍ਹਾਉਣ ਵਾਲਾ ਮਾਰਗ ਹੈ। ਵੈਦਿਕ ਕਾਲ ਤਕ ਪਰਮਾਤਮਾ ਦੇ ਸੰਕਲਪ ਦੀ ਅਜੇ ਉਤਪਤੀ ਨਹੀਂ ਸੀ ਹੋਈ; ਇਸ ਕਾਰਨ ਭਗਤੀ-ਭਾਵਨਾ ਦਾ ਸੰਬੰਧ ਇੰਦਰ, ਵਿਸ਼ਨੂੰ ਅਤੇ ਵਰੁਣ ਆਦਿ ਦੇਵਤਿਆਂ ਨਾਲ ਹੀ ਜੁੜਿਆ ਹੋਇਆ ਸੀ। ਉਪਨਿਸ਼ਦਾਂ ਨੂੰ ਵੀ ਵੈਦਿਕ-ਸਾਹਿੱਤ ਦਾ ਅੰਗ ਮੰਨਿਆ ਜਾਂਦਾ ਹੈ। ਇਨ੍ਹਾਂ ਵਿਚ 'ਭਗਤੀ' ਸ਼ਬਦ ਦਾ ਭਰਪੂਰ ਪ੍ਰਯੋਗ ਹੋਇਆ ਹੈ। ਪੌਰਾਣਿਕ ਗ੍ਰੰਥਾਂ ਵਿਚ ਵੀ ਭਗਤੀ-ਭਾਵਨਾ ਨੂੰ ਸਰਵੁੱਚ ਸਥਾਨ ਪ੍ਰਾਪਤ ਹੈ। ਭਗਤੀ ਦੀ ਭਰਪੂਰ ਵਿਆਖਿਆ 'ਸ੍ਰੀਮਦ ਭਗਵਤ ਗੀਤਾ' ਵਿਚ ਪ੍ਰਾਪਤ ਹੁੰਦੀ ਹੈ। ਇਸ ਵਿਚ ਇਹ ਵੀ ਦਰਸਇਆ ਗਿਆ ਹੈ ਕਿ ਭਗਤੀ, ਗਿਆਨ ਅਤੇ ਕਰਮ-ਯੋਗ, ਵੱਖਰੇ-ਵੱਖਰੇ ਮਾਰਗ ਨਾ ਹੋ ਕੇ ਇਕ ਸੰਯੁਕਤ ਸਮੁੱਚ ਵਿਚ ਜੁੜੇ ਰਹਿੰਦੇ ਹਨ। ਗੀਤਾ ਅਨੁਸਾਰ ਪਰਮਾਤਮਾ ਆਪਣੇ ਸਾਰੇ ਭਗਤਾਂ ਦੀਆਂ ਮਨੋਕਾਮਨਾਵਾਂ ਪੂਰੀਆਂ ਕਰਦਾ ਹੈ ਪਰੰਤੂ ਇਸ ਗ੍ਰੰਥ ਅਨੁਸਾਰ ਸਭ ਤੋਂ ਉੱਤਮ ਕੋਟੀ ਦਾ ਭਗਤ 'ਗਿਆਨੀ' ਹੈ ਜੋ 'ਨਿਸ਼ਕਾਮੀ' ਹੋ ਕੇ ਪਰਮਾਤਮਾ ਦੀ ਭਗਤੀ ਕਰਦਾ ਹੈ।

ਉੱਤਰ ਭਾਰਤ ਵਿਚ ਭਗਤੀ ਪਰੰਪਰਾ ਦਾ ਆਰੰਭ ਸੁਆਮੀ ਰਾਮਾਨੰਦ ਜੀ ਦੇ ਯਤਨਾਂ ਨਾਲ ਹੋਇਆ ਮੰਨਿਆ ਜਾਂਦਾ ਹੈ। ਰਾਮਾਨੰਦ ਜੀ, ਆਚਾਰੀਆ ਰਾਮਾਨੁਜ ਜੀ ਦਾ ਸ਼ਿਸ਼ ਸੀ। ਉਸਨੇ ਬਾਰ੍ਹਵੀਂ ਸਦੀ ਈਸਵੀ ਵਿਚ ਦੱਖਣ-ਭਾਰਤੀ ਵੈਸ਼ਨਵ ਸਕੂਲ ਦੀ ਨੀਂਹ ਰੱਖੀ। ਪਰੰਤੂ ਇਸ ਸਕੂਲ ਨਾਲ ਸੰਬੰਧਿਤ ਸੰਤ ਇਧਰ-ਉਧਰ ਭ੍ਰਮਣ ਕਰਦੇ ਹੋਏ ਹੋਰ ਸੰਤਾਂ-ਭਗਤਾਂ ਦੇ ਸੰਪਰਕ ਵਿਚ ਆਏ ਅਤੇ ਹੌਲੀ-ਹੌਲੀ ਵੈਸ਼ਨਵ ਸਕੂਲ ਦੀ ਸਗੁਣ ਭਗਤੀ ਪਰੰਪਰਾ ਨਿਰਗੁਣ ਭਗਤੀ ਪਰੰਪਰਾ ਦਾ ਰੂਪ ਧਾਰਨ ਕਰ ਗਈ। ਉੱਤਰੀ ਭਾਰਤ ਦੇ ਬਹੁਤੇ ਸੰਤ-ਭਗਤ ਨਿਰਗੁਣ ਪਰੰਪਰਾ ਨਾਲ ਜੁੜੇ ਹੋਏ ਸਨ ਅਤੇ ਇਸ ਪ੍ਰਸੰਗ ਵਿਚ ਸੰਤ ਨਾਮਦੇਵ, ਸੰਤ ਕਬੀਰ ਅਤੇ ਸੰਤ ਰਵਿਦਾਸ ਜੀ ਦਾ ਨਾਮ ਵਿਸ਼ੇਸ਼ ਰੂਪ ਵਿਚ ਉਲੇਖਯੋਗ ਹੈ। ਨਿਰਗੁਣ ਪਰੰਪਰਾ ਨਾਲ ਜੁੜੇ ਬਹੁਤੇ ਸੰਤ ਕਵੀ ਭਾਰਤੀ ਹਿੰਦੂ ਸਮਾਜ ਦੇ ਕਥਿਤ 'ਦਲਿਤ' (ਸ਼ੂਦਰ) ਵਰਗ ਨਾਲ ਸੰਬੰਧ ਰੱਖਦੇ ਸਨ ਜਦੋਂ ਕਿ ਸਗੁਣ ਪਰੰਪਰਾ ਦੇ ਬਹੁਤੇ ਕਵੀ ਇਸ ਸਮਾਜ ਦੇ ਉਚ-ਵਰਗਾਂ ਨਾਲ ਸੰਬੰਧਿਤ ਸਨ। ਜਦੋਂ ਗੁਰੂ ਨਾਨਕ ਦੇਵ ਜੀ ਨੇ ਨਿਰਗੁਣ ਕਾਵਿ ਦੇ ਖੇਤਰ ਵਿਚ ਪ੍ਰਵੇਸ਼ ਕੀਤਾ ਤਾਂ ਸਭ ਤੋਂ ਪਹਿਲਾਂ ਉਨ੍ਹਾਂ ਨੇ ਹਿੰਦੂ ਸਮਾਜ ਦੀ ਇਸ ਜਾਤੀਵਾਦੀ ਕਸੌਟੀ ਉਪਰ ਹੀ ਪ੍ਰਹਾਰ ਕੀਤਾ ਸੀ ਅਤੇ ਭਾਰਤੀ ਸਮਾਜ ਦੇ ਖੱਤਰੀ ਵਰਗ





 

ਨਾਲ ਸੰਬੰਧਿਤ ਹੋਣ ਦੇ ਬਾਵਜੂਦ ਆਪਣੀ ਪਹਿਚਾਣ ਕਥਿਤ ਨੀਚ ਜਾਤੀਆਂ ਦੇ ਹਵਾਲੇ ਨਾਲ ਕਰਵਾਈ ਸੀ:

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥
ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥
ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥੪॥

(ਸਿਰੀਰਾਗੁ ਮਹਲਾ ੧, ਅੰਗ ੧੫)

ਹਉ ਢਾਢੀ ਕਾ ਨੀਚ ਜਾਤਿ ਹੋਰ ਉਤਮ ਜਾਤਿ ਸਦਾਇਦੇ॥

(ਵਾਰੁ ਆਸਾ ੧, ਅੰਗ ੪੬੮)

ਗੁਰੂ ਨਾਨਕ ਦੇਵ ਦੇਵ ਜੀ ਉਦਾਸੀਆਂ ਉਪਰ ਜਾਣ ਤੋਂ ਪਹਿਲਾਂ ਹੀ ਭਾਰਤ ਦੇ ਪ੍ਰਮੁੱਖ ਸੰਤਾਂ-ਭਗਤਾਂ ਦੀ ਬਾਣੀ ਦੇ ਮਹੱਤਵ ਤੋਂ ਜਾਣੂ ਸਨ। ਇਹੀ ਕਾਰਨ ਹੈ ਕਿ ਜਦ ਆਪ ਉਦਾਸੀਆਂ ਉਪਰ ਗਏ ਤਾਂ ਆਪ ਦੇ ਪ੍ਰਾਜੈਕਟ ਵਿਚ ਇਨ੍ਹਾਂ ਸੰਤਾਂ-ਭਗਤਾਂ ਦੀ ਬਾਣੀ ਨੂੰ ਹਾਸਲ ਕਰਨਾ ਵੀ ਸ਼ਾਮਲ ਸੀ। ਗੁਰੂ ਗ੍ਰੰਥ ਸਾਹਿਬ ਵਿਚ ਪੰਦਰਾਂ ਭਗਤਾਂ ਦੀ ਜੋ ਬਾਣੀ ਸ਼ਾਮਲ ਹੈ, ਉਸ ਨੂੰ ਗੁਰੂ ਨਾਨਕ ਦੇਵ ਜੀ ਨੇ ਹੀ ਇਕੱਤਰ ਕੀਤਾ ਸੀ ਅਤੇ ਇਕ ਪੋਥੀ ਦੀ ਸੂਰਤ ਵਿਚ ਆਪਣੇ ਪਾਸ ਸਤਿਕਾਰ ਨਾਲ ਸਾਂਭ ਰੱਖਿਆ ਸੀ। ਇਸ ਪੋਥੀ ਵਿਚ ਉਨ੍ਹਾਂ ਦੀ ਆਪਣੀ ਬਾਣੀ ਵੀ ਸ਼ਾਮਲ ਸੀ। ਜਦੋਂ ਗੁਰੂ ਨਾਨਕ ਦੇਵ ਜੀ ਮੱਕੇ ਦੀ ਯਾਤਰਾ ਨੂੰ ਗਏ ਸਨ ਤਾਂ ਇਸੇ ਪੋਥੀ ਵੱਲ ਸੰਕੇਤ ਕਰ ਕੇ ਮੁਸਲਮਾਨ ਹਾਜੀਆਂ ਨੇ ਆਪ ਨੂੰ ਇਹ ਪ੍ਰਸ਼ਨ ਕੀਤਾ ਸੀ:

ਪੁਛਨਿ ਫੋਲਿ ਕਿਤਾਬ ਨੋ ਹਿੰਦੂ ਵਡਾ ਕਿ ਮੁਸਲਮਾਨੋਈ॥
ਬਾਬਾ ਆਖੇ ਹਾਜੀਆ ਸੁਭਿ ਅਮਲਾਂ ਬਾਝਹੁ ਦੋਨੋ ਰੋਈ॥ (ਪਹਿਲੀ ਵਾਰ)

ਗੁਰੂ ਨਾਨਕ ਦੇਵ ਜੀ ਤੋਂ ਦੂਜੇ, ਤੀਜੇ ਅਤੇ ਚੌਥੇ ਸਤਿਗੁਰੂ ਰਾਹੀਂ ਹੁੰਦੀ ਹੋਈ ਇਹ ਪੋਥੀ ਪੰਜਵੇਂ ਸਤਿਗੁਰੂ ਅਰਜਨ ਦੇਵ ਜੀ ਪਾਸ ਜਾ ਪਹੁੰਚੀ ਅਤੇ ਉਨ੍ਹਾਂ ਨੇ ਸਤਿਗੁਰੂ ਨਾਨਕ ਦੇਵ ਜੀ ਦੁਆਰਾ ਭਗਤ ਬਾਣੀ ਨੂੰ ਦਿੱਤੀ ਪ੍ਰਵਾਨਗੀ ਦੇ ਕਾਰਨ ਹੀ 1604 ਈ. ਵਿਚ 'ਆਦਿ ਬੀੜ' ਦੇ ਸੰਪਾਦਨ ਸਮੇਂ, ਸਤਿਗੁਰਾਂ ਦੁਆਰਾ ਰਚੀ ਬਾਣੀ ਦੇ ਨਾਲ ਹੀ ਭਗਤ ਬਾਣੀ ਨੂੰ ਵੀ ਇਸ ਮਹਾਨ ਗ੍ਰੰਥ ਵਿਚ ਸ਼ਾਮਲ ਕਰਨ ਦਾ ਨਿਰਣਾ ਲਿਆ ਹੋਵੇਗਾ। ਭਗਤਾਂ ਦੀ ਮਹਿਮਾ ਦਾ ਉਲੇਖ ਕਰਦੇ ਹੋਏ ਗੁਰੂ ਰਾਮਦਾਸ ਜੀ ਆਪਣੇ ਇਕ ਸ਼ਬਦ ਵਿਚ ਫੁਰਮਾਉਂਦੇ ਹਨ:

ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ॥
ਪੂਛਹੁ ਬਿਦਰ ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ॥੧॥
ਹਰਿ ਕੀ ਅਕਥ ਕਥਾ ਸੁਨਹੁ ਜਨ ਭਾਈ ਜਿਤੁ ਸਹਸਾ
ਦੂਖ ਭੂਖ ਸਭ ਲਹਿ ਜਾਇ॥੧॥ ਰਹਾਉ॥
ਰਵਿਦਾਸੁ ਚਮਾਰੁ ਉਸਤਤਿ ਕਰਕੇ ਹਰਿ ਕੀਰਤਿ ਨਿਮਖ ਇਕ ਗਾਇ॥
ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ॥੨॥
ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ ਲੋਕੁ ਛੀਪਾ ਕਹੈ ਬੁਲਾਇ॥
ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ ਹਰਿ ਨਾਮਦੇਉ ਲੀਆ ਮੁਖਿ ਲਾਇ॥੩॥

ਜਿਤਨੇ ਭਗਤ ਹਰਿ ਸੇਵਕਾ ਮੁਖਿ ਅਠਸਠਿ ਤੀਰਥ ਤਿਨ ਤਿਲਕੁ ਕਢਾਇ॥
ਜਨੁ ਨਾਨਕ ਤਿਨ ਕਉ ਅਨਦਿਨੁ ਪਰਸੇ ਜੇ ਕ੍ਰਿਪਾ ਕਰੇ ਹਰਿ ਰਾਇ॥੪॥

(**ਸੂਹੀ ਮਹਲਾ ੪,** ਅੰਗ ੭੩੩)

ਭਗਤਾਂ ਦੀ ਭਗਤੀ ਭਾਵਨਾ ਦੀ ਉਸਤਤਿ ਕਰਦੇ ਹੋਏ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ ਕਿ ਭਗਤ ਨਾਮਦੇਵ, ਕਬੀਰ, ਰਵਿਦਾਸ, ਸੈਣ ਅਤੇ ਧੰਨਾ ਜੀ ਨੇ ਪ੍ਰਭੂ ਨੂੰ ਪ੍ਰਾਪਤ ਕਰ ਲਿਆ ਅਤੇ ਉਹ ਆਪਣੀ ਕਥਿਤ ਨੀਚ ਕੁਲ ਤੋਂ ਉਪਰ ਉੱਠ ਕੇ ਵਡਭਾਗੀ ਬਣ ਗਏ:

ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥
ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥੧॥ ਰਹਾਉ॥
ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥
ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥੧॥
ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ॥
ਪਰਗਟੁ ਹੋਆ ਸਾਧ ਸੰਗਿ ਹਰਿ ਦਰਸਨੁ ਪਾਇਆ॥੨॥
ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥
ਹਿਰਦੇ ਵਸਿਆ ਪਾਰਬ੍ਰਹਮ ਭਗਤਾ ਮਹਿ ਗਨਿਆ॥੩॥
ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥
ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥੪॥੨॥

(**ਆਸਾ ਮਹਲਾ ੫,** ਅੰਗ ੪੮੭)

## ਵਿਚਾਰਧਾਰਕ ਪਰਿਪੇਖ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਭਗਤ ਬਾਣੀ, ਵਿਚਾਰਧਾਰਾ ਦੀ ਦ੍ਰਿਸ਼ਟੀ ਤੋਂ ਗੁਰਮਤਿ ਕਾਵਿ (ਗੁਰਬਾਣੀ) ਨਾਲ ਹੈਰਾਨੀਜਨਕ ਰੂਪ ਵਿਚ ਸਮਤਾ ਦਰਸਾਉਂਦੀ ਹੈ। ਪਰਮਾਤਮਾ ਦੇ ਸ੍ਵਰੂਪ, ਨਾਮ-ਸਿਮਰਨ, ਸਤਿਗੁਰ ਦੀ ਮਹਿਮਾ, ਤੀਰਥ-ਇਸ਼ਨਾਨ ਅਤੇ ਕਰਮਕਾਂਡ ਦੀ ਆਲੋਚਨਾ, ਜਾਤੀ-ਪ੍ਰਥਾ ਦਾ ਵਿਰੋਧ, ਮਨੁਖ ਦੀ ਏਕਤਾ ਅਤੇ ਸਮਾਨਤਾ ਬਾਰੇ ਨਾ ਕੇਵਲ ਸਾਰੇ ਭਗਤਾਂ ਦੇ ਵਿਚਾਰ ਇਕ-ਦੂਜੇ ਨਾਲ ਮਿਲਦੇ-ਜੁਲਦੇ ਹਨ ਬਲਕਿ ਗੁਰਬਾਣੀ ਵਿਚ ਵਿਅਕਤ ਵਿਚਾਰਧਾਰਾ ਨਾਲ ਵੀ ਪੂਰਨ ਤੌਰ 'ਤੇ ਜੁੜੇ ਹੋਏ ਹਨ। ਭਗਤ ਬਾਣੀ ਦੇ ਵਿਚਾਰਧਾਰਕ ਪਰਿਪੇਖ ਦੇ ਕੁਝ ਪ੍ਰਮੁਖ ਸੂਤਰ ਇਸ ਪ੍ਰਕਾਰ ਹਨ:

### (1) ਪਰਮਾਤਮਾ ਦਾ ਸ੍ਵਰੂਪ

ਵੇਦਾਂ ਅਤੇ ਉਪਨਿਸ਼ਦਾਂ ਵਿਚ ਪਰਮਾਤਮਾ ਨੂੰ ਤਿੰਨ ਦੈਵੀ ਸ਼ਕਤੀਆਂ ਦਾ ਮੁਜੱਸਮਾ ਮੰਨ ਕੇ 'ਓਅੰਮ' ਦੇ ਰੂਪ ਵਿਚ ਬਿਆਨ ਕੀਤਾ ਗਿਆ ਹੈ। ਪਰ ਗੁਰਮਤਿ ਵਿਚ 'ਤ੍ਰੈ-ਓਮ' ਦੀ ਬਜਾਇ '੧ਓ' ਦੀ ਆਰਾਧਨਾ ਕੀਤੀ ਗਈ ਹੈ। ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਭਗਤ ਜਨ ਵੀ ਪਰਮਾਤਮਾ ਨੂੰ ਇਕੋ ਹਸਤੀ ਮੰਨਦੇ ਹਨ। ਇਸ ਪ੍ਰਸੰਗ ਵਿਚ ਭਗਤ ਨਾਮਦੇਵ ਜੀ ਫੁਰਮਾਉਂਦੇ ਹਨ ਕਿ ਉਹ ਇੱਕ ਪਰਮਾਤਮਾ ਹੀ ਸਭ ਜੀਵ-ਜੰਤੂਆਂ ਵਿਚ ਵਿਆਪਤ ਹੈ:

ਏਕ ਅਨੇਕ ਬਿਆਪਤ ਹੈ ਪੂਰਕ ਜਤ ਦੇਖਉ ਤਤ ਸੋਈ॥
ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ॥

(**ਰਾਗ ਆਸਾ**, ਅੰਗ ੪੮੫)

ਭਗਤ ਕਬੀਰ ਜੀ ਫੁਰਮਾਉਂਦੇ ਹਨ ਕਿ ਜਿਹੜਾ ਮਨੁੱਖ ਇਕ ਪ੍ਰਭੂ ਦੀ ਜੋਤਿ ਨਾਲ ਜੁੜ ਜਾਂਦਾ ਹੈ, ਉਸ ਦੀ ਹਉਮੈ ਮੁਕ ਜਾਂਦੀ ਹੈ ਅਤੇ ਉਹ ਜਿਉਂਦਾ ਹੀ ਮੁਕਤਾ ਹੋ ਜਾਂਦਾ ਹੈ:

ਏਕ ਜੋਤਿ ਏਕਾ ਮਿਲੀ ਕਿੰਬਾ ਹੋਇ ਮਹੋਇ॥
ਜਿਤੁ ਘਟਿ ਨਾਮੁ ਊਪਜੈ ਫੂਟਿ ਮਰੈ ਜਨੁ ਸੋਇ॥੧॥

(**ਰਾਗ ਗਉੜੀ**, ਅੰਗ ੩੩੫)

ਇਸੇ ਤਰ੍ਹਾਂ ਭਗਤ ਰਵਿਦਾਸ ਜੀ ਵੀ ਫੁਰਮਾਉਂਦੇ ਹਨ ਕਿ ਉਹ ਇਕ ਸੁਆਮੀ ਹੀ ਸਭ ਜੀਵਾਂ ਦੇ ਹਿਰਦਿਆਂ ਵਿਚ ਨਿਵਾਸ ਕਰਦਾ ਹੈ। ਉਹ ਸਾਡੀਆਂ ਬਾਹਾਂ ਦੀ ਪਕੜ ਤੋਂ ਵੀ ਨੇੜੇ ਹੈ ਅਤੇ ਉਸਨੂੰ ਸਹਿਜ ਭਾਵ ਨਾਲ ਪ੍ਰਾਪਤ ਕੀਤਾ ਜਾ ਸਕਦਾ ਹੈ:

ਸਰਬੇ ਏਕ ਅਨੇਕੈ ਸੁਆਮੀ ਸਭ ਘਟ ਭੋਗਵੈ ਸੋਈ॥
ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ॥੪॥

(**ਸੋਰਠਿ**, ਅੰਗ ੬੫੮)

## (2) ਨਾਮ ਸਿਮਰਨ

ਸਾਰੇ ਭਗਤਜਨ ਨਾਮ ਸਿਮਰਨ ਵਿਚ ਵਿਸ਼ਵਾਸ ਰਖਦੇ ਹਨ। ਉਨ੍ਹਾਂ ਦਾ ਵਿਸ਼ਵਾਸ ਹੈ ਕਿ ਪ੍ਰਭੂ ਦੀ ਪ੍ਰਾਪਤੀ ਕੇਵਲ ਉਸ ਦੇ ਨਾਮ-ਸਿਮਰਨ ਦੁਆਰਾ ਹੀ ਹੋ ਸਕਦੀ ਹੈ। ਪ੍ਰਭੂ ਨਿਰਗੁਣ ਸਰੂਪ ਹੋਣ ਕਰਕੇ ਮਨੁੱਖੀ ਇੰਦਰੀਆਂ ਦੀ ਪਕੜ ਵਿਚ ਨਹੀਂ ਆ ਸਕਦਾ। ਉਸ ਦੀ ਮਹਿਮਾ ਦਾ ਬਖਾਣ ਨਾਮ-ਸਿਮਰਨ ਦੁਆਰਾ ਹੀ ਹੋ ਸਕਦਾ ਹੈ। ਭਗਤ ਨਾਮਦੇਵ ਜੀ ਫੁਰਮਾਉਂਦੇ ਹਨ:

ਭਨਤਿ ਨਾਮਦੇਉ ਇਕੁ ਨਾਮੁ ਨਿਸਤਾਰੈ॥
ਜਿਹ ਗੁਰ ਮਿਲੈ ਤਿਹ ਪਾਰਿ ਉਤਾਰੈ॥੪॥ *(ਭੈਰਉ, ਅੰਗ ੧੧੬੪)*

ਕਬੀਰ ਜੀ ਮਨੁੱਖ ਨੂੰ ਚੇਤਾਵਨੀ ਦਿੰਦੇ ਹਨ ਕਿ ਉਹ ਨਾਮ-ਸਿਮਰਨ ਕਰ ਲਵੇ ਕਿਉਂਕਿ ਜੇ ਸਿਮਰਨ ਕਰਨ ਤੋਂ ਬਿਨਾਂ ਹੀ ਉਸਦੇ ਪ੍ਰਾਨ-ਪੰਖੇਰੂ ਉੱਡ ਗਏ ਤਾਂ ਪਛਤਾਵੇ ਤੋਂ ਬਿਨਾਂ ਹੋਰ ਕੁਝ ਵੀ ਉਸ ਦੇ ਹੱਥ ਨਹੀਂ ਆਉਣਾ। ਦੇਖੋ:

ਕਬੀਰ ਲੂਟਨਾ ਹੈ ਤ ਲੂਟਿ ਲੈ ਰਾਮ ਨਾਮ ਹੈ ਲੂਟਿ॥
ਫਿਰਿ ਪਾਛੈ ਪਛੁਤਾਹੁਗੇ ਪ੍ਰਾਨ ਜਾਹਿੰਗੇ ਛੂਟਿ॥੪੧॥ *(ਸਲੋਕ ਕਬੀਰ)*

ਨਾਮ-ਸਿਮਰਨ ਦੇ ਮਹੱਤਵ ਨੂੰ ਭਗਤ ਰਵਿਦਾਸ ਜੀ ਨਾ ਕੇਵਲ ਆਪਣੀ ਤਰਫ਼ੋਂ ਹੀ ਪ੍ਰਚਾਰਦੇ ਹਨ ਬਲਕਿ ਇਹ ਵੀ ਦਰਸਾਉਂਦੇ ਹਨ ਕਿ ਸੰਤ ਨਾਮਦੇਵ ਜੀ ਅਤੇ ਕਬੀਰ ਜੀ ਵਰਗੇ ਭਗਤਜਨ ਨਾਮ-ਸਿਮਰਨ ਦੀ ਮਹਿਮਾ ਦੇ ਕਾਰਨ ਹੀ ਸਾਰੀ ਦੁਨੀਆਂ ਵਿਚ ਉਜਾਗਰ ਹੋਏ ਸਨ। ਦੇਖੋ:

ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ॥
ਹਰਿ ਸਿਮਰਤ ਜਨ ਗਏ ਨਿਸਤਰਿ ਤਰੇ॥੧॥ਰਹਾਉ॥

ਹਰਿ ਕੇ ਨਾਮ ਕਬੀਰ ਉਜਾਗਰ॥
ਜਨਮ ਜਨਮ ਕੇ ਕਾਟੇ ਕਾਗਰ॥੧॥
ਨਿਮਤ ਨਾਮ ਦੇਉ ਦੂਧੁ ਪੀਆਇਆ॥
ਤਉ ਜਗ ਜਨਮ ਸੰਕਟ ਨਹੀਂ ਆਇਆ॥੨॥
ਜਨ ਰਵਿਦਾਸ ਰਾਮ ਰੰਗਿ ਰਾਤਾ॥
ਇਉ ਗੁਰਪ੍ਰਸਾਦਿ ਨਰਕ ਨਹੀਂ ਜਾਤਾ॥੩॥ *(ਰਾਗ ਆਸਾ, ਅੰਗ ੪੮੭)*

## (3) ਸਤਿਗੁਰੂ ਦੀ ਅਗਵਾਈ

ਭਗਤੀ ਕਾਵਿ ਦਾ ਇਕ ਹੋਰ ਸਾਂਝਾ ਸਰੋਕਾਰ ਸਤਿਗੁਰੂ ਦੀ ਅਗਵਾਈ ਵਿਚ ਵਿਸ਼ਵਾਸ ਪ੍ਰਗਟ ਕਰਨਾ ਹੈ। ਭਗਤ-ਬਾਣੀ ਵਿਚ ਬਾਰ-ਬਾਰ ਇਹ ਉੱਲੇਖ ਹੋਇਆ ਹੈ ਕਿ ਪਰਮਾਤਮਾ ਦੀ ਪ੍ਰਾਪਤੀ ਲਈ ਸਤਿਗੁਰੂ ਬੇਹੱਦ ਜ਼ਰੂਰੀ ਹੈ। ਨਾਮਦੇਵ ਜੀ ਦੀ ਬਾਣੀ ਵਿਚ ਗੁਰਮਤਿ, ਗੁਰਪ੍ਰਸਾਦਿ ਅਤੇ ਗੁਰਦੇਉ ਆਦਿਕ ਸੰਕਲਪ ਅਨੇਕ ਵਾਰ ਆਏ ਹਨ ਜਿਨ੍ਹਾਂ ਤੋਂ ਇਹ ਪ੍ਰਤੱਖ ਹੋ ਜਾਂਦਾ ਹੈ ਕਿ ਅਧਿਆਤਮਕ ਸਾਧਨਾ ਦੇ ਪ੍ਰਸੰਗ ਵਿਚ ਸਤਿਗੁਰੂ ਦੇ ਮਹੱਤਵ ਨੂੰ ਪ੍ਰਤਿਸ਼ਠਿਤ ਕਰਨਾ ਅਤੇ ਪ੍ਰਭੂ ਦੀ ਪ੍ਰਾਪਤੀ ਲਈ ਸਤਿਗੁਰੂ ਦੀ ਮਧਿਅਸਥਤਾ (mediation) ਨੂੰ ਪ੍ਰਵਾਨ ਕਰਨਾ ਨਾਮਦੇਵ-ਬਾਣੀ ਦਾ ਕੇਂਦਰੀ ਧੁਰਾ ਹੈ। ਨਾਮਦੇਵ ਜੀ ਅਤੇ ਹੋਰ ਭਗਤਾਂ ਦਾ ਸਤਿਗੁਰੂ ਦੇ ਮਹੱਤਵ ਨੂੰ ਦ੍ਰਿੜ੍ਹ ਕਰਵਾਉਣਾ ਇਹ ਸਿੱਧ ਕਰਦਾ ਹੈ ਕਿ ਆਪ ਸਗੁਣ ਭਗਤੀ ਦੀ ਬਜਾਇ ਨਿਰਗੁਣ ਭਗਤੀ ਦੇ ਸਕੂਲ ਨਾਲ ਸੰਬੰਧਿਤ ਸਨ ਕਿਉਂਕਿ ਜਦੋਂ ਕੋਈ ਸਾਧਕ ਰਾਮ, ਕ੍ਰਿਸ਼ਨ ਜਾਂ ਕਿਸੇ ਹੋਰ ਦੇਵੀ-ਦੇਵਤੇ ਦੇ ਰੂਪ ਵਿਚ ਪਰਮਾਤਮਾ ਦੇ ਸਗੁਣ ਰੂਪ ਦੀ ਅਰਾਧਨਾ ਕਰਦਾ ਹੈ ਤਾਂ ਉਸ ਨੂੰ ਸਤਿਗੁਰੂ ਦੀ ਅਗਵਾਈ ਦੀ ਜ਼ਰੂਰਤ ਨਹੀਂ ਰਹਿੰਦੀ। ਸਤਿਗੁਰੂ ਦੀ ਜ਼ਰੂਰਤ ਤਾਂ ਨਿਰਗੁਣ ਪਰਮਾਤਮਾ ਦੇ ਗੁਣ-ਗਾਇਨ ਅਥਵਾ ਨਾਮ-ਸਿਮਰਨ ਦੇ ਸਮੇਂ ਹੀ ਮਹਿਸੂਸ ਹੁੰਦੀ ਹੈ। ਆਪਣੇ ਇਕ 'ਸ਼ਬਦ' ਵਿਚ ਨਾਮਦੇਵ ਜੀ ਸਤਿਗੁਰੂ ਦੀ ਮਹਿਮਾ ਦਾ ਬਖਾਣ ਕਰਦੇ ਹੋਏ ਫੁਰਮਾਉਂਦੇ ਹਨ :

ਜਉ ਗੁਰਦੇਉ ਤ ਮਿਲੈ ਮੁਰਾਰਿ॥
ਜਉ ਗੁਰਦੇਉ ਤ ਉਤਰੈ ਪਾਰਿ॥
ਜਉ ਗੁਰਦੇਉ ਤ ਬੈਕੁੰਠ ਤਰੈ॥
ਜਉ ਗੁਰਦੇਉ ਤ ਜੀਵਨ ਮਰੈ॥੧॥
ਸਤਿ ਸਤਿ ਸਤਿ ਸਤਿ ਸਤਿ ਗੁਰਦੇਵ॥
ਝੂਠ ਝੂਠ ਝੂਠ ਝੂਠ ਆਨ ਸਭ ਸੇਵ॥੧॥ਰਹਾਉ॥
ਬਿਨੁ ਗੁਰਦੇਉ ਅਵਰ ਨਹੀਂ ਜਾਈ॥
ਨਾਮਦੇਉ ਗੁਰ ਕੀ ਸਰਣਾਈ॥ *(ਭੈਰਉ, ਅੰਗ ੧੧੬੬)*

ਨਾਮਦੇਵ ਜੀ ਸਤਿਗੁਰੂ ਦੀ ਮਹਿਮਾ ਉਪਰ ਇਸ ਪੱਖ ਤੋਂ ਜ਼ੋਰ ਦਿੰਦੇ ਹਨ ਕਿ ਸਤਿਗੁਰੂ ਦੀ ਪ੍ਰਾਪਤੀ ਨਾਲ ਸਾਧਕ ਦੇ ਮਨ ਵਿਚੋਂ ਸ਼ੰਕਾ (ਸਹਸਾ) ਉਡ ਜਾਂਦਾ ਹੈ। ਉਸ ਵਿਚ ਇਕ ਆਤਮ-ਵਿਸ਼ਵਾਸ ਜਾਗ੍ਰਿਤ ਹੋ ਜਾਂਦਾ ਹੈ, ਸਾਧਸੰਗਤਿ ਵਿਚ ਸ਼ਾਮਲ ਹੋਣ ਨਾਲ ਆਤਮ-ਵਿਸ਼ਵਾਸ ਹੋਰ ਵੀ ਪਰਿਪੱਕ ਹੋ ਜਾਂਦਾ ਹੈ। ਭਗਤ ਕਬੀਰ ਜੀ ਦੀ ਬਾਣੀ ਵਿਚ ਵੀ ਸਤਿਗੁਰੂ ਦੇ ਮਹੱਤਵ ਨੂੰ ਸਵੀਕਾਰ ਕੀਤਾ ਗਿਆ ਹੈ। ਕਬੀਰ ਜੀ ਦਾ ਇਕ ਕਥਨ ਹੈ ਕਿ ਸਤਿਗੁਰੂ

ਦੀ ਪ੍ਰਾਪਤੀ ਅਤੇ ਅਗਵਾਈ ਤੋਂ ਬਿਨਾਂ ਸਾਧਕ ਦੇ ਮਨ ਵਿਚ ਪ੍ਰਭੂ ਦੇ ਮਿਲਾਪ ਵਾਸਤੇ ਵੈਰਾਗ ਨਹੀਂ ਪੈਦਾ ਹੁੰਦਾ ਅਤੇ ਵੈਰਾਗ ਤੋਂ ਬਿਨਾ ਸਾਧਕ ਦੀ ਸਾਧਨਾ ਸਫ਼ਲ ਨਹੀਂ ਹੁੰਦੀ। ਆਪਣੇ ਇਕ ਸ਼ਬਦ ਵਿਚ ਕਬੀਰ ਜੀ ਫ਼ੁਰਮਾਉਂਦੇ ਹਨ ਕਿ ਸਤਿਗੁਰੂ ਦੀ ਪ੍ਰਾਪਤੀ ਪ੍ਰਭੂ ਦੀ ਕ੍ਰਿਪਾ ਸਦਕਾ ਹੀ ਹੁੰਦੀ ਹੈ:

ਸਤਿਗੁਰ ਬਿਨੁ ਬੈਰਾਗੁ ਨ ਹੋਵਈ ਬੈਰਾਗੀਅੜੇ॥
ਜੇ ਲੋਚੈ ਸਭ ਕੋਇ ਵਣਾ ਹੰਬੈ॥
ਕਰਮ ਹੋਵੈ ਸਤਿਗੁਰੁ ਮਿਲੈ ਬੈਰਾਗੀਅੜੇ॥
ਸਹਜੇ ਪਾਵੈ ਸੋਇ ਵਣਾ ਹੰਬੈ॥ *(ਰਾਗ ਮਾਰੂ, ਅੰਗ ੧੧੦੫)*

ਭਗਤ ਰਵਿਦਾਸ ਜੀ ਦੀ ਬਾਣੀ ਵਿਚ ਵੀ ਸਤਿਗੁਰ ਦੀ ਮਹਿਮਾ ਦਾ ਉੱਲੇਖ ਬਾਰ-ਬਾਰ ਹੋਇਆ ਹੈ। ਆਪ ਫ਼ੁਰਮਾਉਂਦੇ ਹਨ ਕਿ ਸਤਿਗੁਰੂ ਦੀ ਅਗਵਾਈ ਦੁਆਰਾ ਮਨ ਵਿਚ ਮੁਕਤੀ ਦੀ ਦਸ਼ਾ ਉਤਪੰਨ ਹੋ ਜਾਂਦੀ ਹੈ। ਆਤਮਾ ਦੇ ਬੰਦ ਦਰਵਾਜ਼ੇ ਖੁਲ੍ਹ ਜਾਂਦੇ ਹਨ ਅਤੇ ਪ੍ਰਭੂ ਦਾ ਪ੍ਰਕਾਸ਼ ਮਨ-ਆਤਮਾ ਵਿਚ ਫੈਲ ਜਾਂਦਾ ਹੈ:

ਪਰਮ ਪਾਰਸ ਗੁਰੁ ਭੇਟੀਐ ਪੂਰਬ ਲਿਖਤ ਲਿਲਾਟ॥
ਉਨਮਨ ਮਨ ਮਨ ਹੀ ਮਿਲੇ ਛੁਟਕਤ ਬਜਰ ਕਪਾਟ॥

*(ਗਉੜੀ ਬੈਰਾਗਣਿ, ਅੰਗ ੩੪੬)*

## (4) ਆਤਮਾ-ਪਰਮਾਤਮਾ ਦੀ ਅਭੇਦਤਾ: ਅਦ੍ਵੈਤਵਾਦ

ਭਗਤ-ਬਾਣੀ ਦਾ ਇਕ ਹੋਰ ਕੇਂਦਰੀ ਸੂਤਰ ਆਤਮਾ ਅਤੇ ਪਰਮਾਤਮਾ ਦੀ ਅਭੇਦਤਾ ਉਪਰ ਬਲ ਦੇਣਾ ਹੈ। ਭਗਤੀ ਕਾਵਿ ਪਰੰਪਰਾ ਆਚਾਰੀਆ ਰਾਮਾਨੁਜ ਦੇ ਸਿੱਧਾਂਤ 'ਵਿਸ਼ਿਸ਼ਟਾਦ੍ਵੈਤ' ਨਾਲ ਜੁੜੀ ਰਹੀ ਹੈ। ਰਾਮਾਨੁਜ ਅਨੁਸਾਰ ਆਤਮਾ, ਪਰਮਾਤਮਾ ਦਾ ਇਕ ਅੰਗ (ਅੰਸ਼) ਹੈ ਅਤੇ ਇਸ ਕਾਰਨ ਇਹ ਉਸ ਤੋਂ ਭਿੰਨ ਨਹੀਂ ਹੈ ਪਰੰਤੂ ਮਨੁੱਖੀ ਆਤਮਾ ਕਿਸੇ ਪ੍ਰਾਣੀ ਵਿਚ ਸਥਿਤ ਹੋਣ ਦੇ ਕਾਰਨ ਪਰਮਾਤਮਾ ਤੋਂ ਵਿਛੁੰਨੀ ਹੋਈ ਹੈ। ਭਗਤ ਨਾਮਦੇਵ ਜੀ ਆਤਮਾ ਅਤੇ ਪਰਮਾਤਮਾ ਦੇ ਦਰਮਿਆਨ ਇਨ੍ਹਾਂ ਵਿਸ਼ਿਸ਼ਟ ਸੰਬੰਧਾਂ ਵੱਲ ਸੰਕੇਤ ਕਰਦੇ ਹੋਏ ਫ਼ੁਰਮਾਉਂਦੇ ਹਨ:

ਸਭ ਗੋਬਿੰਦ ਹੈ ਸਭ ਗੋਬਿੰਦ ਹੈ ਗੋਬਿੰਦ ਬਿਨੁ ਨਹੀ ਕੋਈ॥
ਸੂਤੁ ਏਕੁ ਮਣਿ ਸਾਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ॥
ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨਾ ਹੋਈ॥
ਇਹ ਪਰਪੰਚੁ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ॥

*(ਆਸਾ, ਅੰਗ ੪੮੫)*

ਭਗਤ ਰਵਿਦਾਸ ਜੀ ਆਤਮਾ ਅਤੇ ਪਰਮਾਤਮਾ ਦੀ ਇਸੇ ਅਭੇਦਤਾ ਦਾ ਵਰਣਨ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਜਿਵੇਂ ਸੋਨੇ ਦੀ ਧਾਤੂ ਅਤੇ ਇਸ ਤੋਂ ਬਣੇ ਕੜਿਆਂ ਵਿਚ ਕੋਈ ਅੰਤਰ ਨਹੀਂ ਹੁੰਦਾ; ਜਿਵੇਂ ਸਾਗਰ ਅਤੇ ਇਸ ਵਿਚੋਂ ਉਪਜਣ ਵਾਲੀਆਂ ਲਹਿਰਾਂ ਦਾ ਪਾਣੀ ਇਕ ਹੀ ਹੁੰਦਾ ਹੈ, ਇਸੇ ਪ੍ਰਕਾਰ ਜੀਵਾਤਮਾ ਅਤੇ ਪਰਮਾਤਮਾ ਦੇ ਦਰਮਿਆਨ ਕੋਈ ਅੰਤਰ ਨਹੀਂ ਹੈ। ਦੇਖੋ:

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥
ਕਨਕ ਕਟਿਕ ਜਲ ਤਰੰਗ ਜੈਸਾ॥੧॥
ਜਉ ਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ॥
ਪਤਿਤ ਪਾਵਨ ਨਾਮੁ ਕੈਸੇ ਹੁੰਤਾ॥੧॥ਰਹਾਉ॥ ***(ਸਿਰੀਰਾਗੁ, ਅੰਗ ੯੩)***

ਆਤਮਾ ਅਤੇ ਪਰਮਾਤਮਾ ਦੀ ਏਕਤਾ (ਅਦਵੈਤ) ਦੇ ਹਵਾਲੇ ਨਾਲ ਭਗਤ ਕਬੀਰ ਜੀ ਮਨੁੱਖੀ ਏਕਤਾ ਅਤੇ ਸਮਾਨਤਾ ਦਾ ਪਾਠ ਵੀ ਪੜ੍ਹਾ ਦਿੰਦੇ ਹਨ। ਆਪ ਅਨੁਸਾਰ ਲੋਕਾਂ ਨੂੰ ਬ੍ਰਾਹਮਣਾਂ ਜਾਂ ਹੋਰ ਧਾਰਮਿਕ ਆਗੂਆਂ ਦੇ ਪਿੱਛੇ ਲੱਗ ਕੇ ਖ਼ਲਕਤ ਨੂੰ ਉਚੀ-ਨੀਵੀਂ ਜਾਂ ਚੰਗੀ-ਬੁਰੀ ਦੀਆਂ ਵੰਡੀਆਂ ਅਨੁਸਾਰ ਨਹੀਂ ਦੇਖਣਾ ਚਾਹੀਦਾ। ਕਿਉਂਕਿ ਸਾਰੀ ਖ਼ਲਕਤ ਉਸੇ ਇੱਕ ਪ੍ਰਭੂ ਦੀ ਸਿਰਜੀ ਹੋਈ ਹੈ, ਇਸ ਕਾਰਨ ਸਾਰੇ ਲੋਕ ਬਰਾਬਰ ਅਤੇ ਇਕੋ ਜਿਹੇ ਹਨ:

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥੧॥
ਲੋਗਾ ਭਰਮ ਨ ਭੂਲਹੁ ਭਾਈ॥
ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ॥੧॥ਰਹਾਉ॥
***(ਬਿਭਾਸ ਪ੍ਰਭਾਤੀ, ਅੰਗ ੧੩੫੦)***

## (5) ਕਰਮ-ਕਾਂਡ ਦੀ ਨਿਸਫਲਤਾ

ਸਮੁੱਚੀ ਭਗਤ ਬਾਣੀ ਬ੍ਰਾਹਮਣਵਾਦ ਦੁਆਰਾ ਪ੍ਰਚਾਰੇ ਕਰਮ-ਕਾਂਡ ਨਾਲ ਸੰਬੰਧਿਤ ਵਿਸ਼ਵਾਸਾਂ ਉਪਰ ਬੜਾ ਜ਼ੋਰਦਾਰ ਆਕ੍ਰਮਣ ਕਰਦੀ ਹੈ। ਬ੍ਰਾਹਮਣਵਾਦ ਨੇ ਭਾਰਤੀ ਸਮਾਜ ਨੂੰ ਅਨੇਕ ਸ਼੍ਰੇਣੀਆਂ ਵਿਚ ਵਿਭਾਜਿਤ ਕਰ ਰੱਖਿਆ ਸੀ। ਕਰਮ-ਕਾਂਡ ਨਾਲ ਸੰਬੰਧਿਤ ਫਿਲਾਸਫ਼ੀ ਆਰੀਆ ਲੋਕਾਂ ਨੇ ਘੜੀ ਸੀ। ਬ੍ਰਾਹਮਣ ਵਰਗ ਨਾਲ ਸੰਬੰਧਿਤ ਲੋਕਾਂ ਨੇ ਪ੍ਰਭੂ ਦੀ ਪ੍ਰਾਪਤੀ ਲਈ ਤਰ੍ਹਾਂ-ਤਰ੍ਹਾਂ ਦੇ ਸ਼ਗਨ-ਅਪਸ਼ਗਨ, ਸੁਚ-ਭਿੱਟ, ਤੀਰਥ-ਇਸ਼ਨਾਨ ਮੂਰਤੀ-ਪੂਜਾ, ਆਰਤੀ, ਹਵਨ-ਯਗ ਆਦਿਕ ਪਰੰਪਰਾਵਾਂ ਚਲਾ ਰਖੀਆਂ ਸਨ। ਇਨ੍ਹਾਂ ਸਾਰੀਆਂ ਪਰੰਪਰਾਵਾਂ ਦਾ ਸੰਚਾਲਨ ਬ੍ਰਾਹਮਣ ਜਮਾਤ ਕਰਦੀ ਸੀ ਅਤੇ ਇਸ ਪ੍ਰਕਾਰ ਇਹ ਜਮਾਤ ਬਾਕੀ ਲੋਕਾਂ ਦੀ ਭਾਗ-ਵਿਧਾਤਾ ਬਣੀ ਹੋਈ ਸੀ। ਇਨ੍ਹਾਂ ਨੇ ਵੇਦ-ਗ੍ਰੰਥਾਂ ਦੇ ਪੜ੍ਹਨ ਅਤੇ ਉਚਾਰਣ ਦਾ ਅਧਿਕਾਰ ਕੇਵਲ ਆਪਣੇ ਆਪ ਤਕ ਹੀ ਸੀਮਿਤ ਰੱਖਿਆ ਹੋਇਆ ਸੀ। ਜਿਸ ਦੇ ਸਿੱਟੇ ਵਜੋਂ ਹੋਰ ਵਰਗ ਇਨ੍ਹਾਂ ਦੀ ਅਗਵਾਈ ਨੂੰ ਮੰਨਣ ਲਈ ਵਿਵੱਸ਼ ਸਨ। ਰੋਜ਼-ਮਰ੍ਹਾ ਦੇ ਜੀਵਨ ਵਿਚ ਸਫ਼ਲਤਾ ਪ੍ਰਾਪਤ ਕਰਨ ਲਈ, ਔਕੜਾਂ ਅਤੇ ਵਿਪੱਤੀਆਂ ਤੋਂ ਬਚਣ ਲਈ ਅਤੇ ਪ੍ਰਭੂ ਦੀ ਪ੍ਰਾਪਤੀ ਲਈ ਬ੍ਰਾਹਮਣ ਵਰਗ ਹੀ ਮੰਤਰ-ਉਚਾਰਣ ਕਰਕੇ ਵਿਪੱਤੀਆਂ ਦਾ ਵਿਨਾਸ਼ ਕਰ ਸਕਦਾ ਸੀ। ਸ਼ੂਦਰਾਂ ਅਤੇ ਹੱਥੀਂ ਕੰਮ ਕਰਨ ਵਾਲੀਆਂ ਹੋਰ ਜਾਤੀਆਂ ਨੂੰ ਮੰਤਰ ਉੱਚਾਰਣ ਜਾਂ ਗਾਇਨ ਦੀ ਆਗਿਆ ਨਹੀਂ ਸੀ, ਇਥੋਂ ਤਕ ਕਿ ਉਹ ਮੰਦਰਾਂ ਵਿਚ ਪ੍ਰਵੇਸ਼ ਕਰਕੇ ਮੰਤਰਾਂ ਨੂੰ ਸ੍ਰਵਣ ਵੀ ਨਹੀਂ ਸਨ ਕਰ ਸਕਦੇ। ਬ੍ਰਾਹਮਣੀ ਕਰਮ-ਕਾਂਡਾਂ ਦੇ ਗੋਰਖਧੰਦੇ ਵਿਚ ਪਰਮਾਤਮਾ ਵੀ ਅਸਹਾਇ ਹੋ ਕੇ ਰਹਿ ਗਿਆ ਸੀ। ਭਗਤ ਜਨਾਂ ਨੇ ਬ੍ਰਾਹਮਣ ਵਰਗ ਦੁਆਰਾ ਪ੍ਰਚਾਰੇ-ਸਤਿਕਾਰੇ ਜਾਂਦੇ ਕਰਮ-ਕਾਂਡਾਂ ਦੇ ਵਿਰੁੱਧ ਆਪਣੀ ਆਵਾਜ਼ ਪੂਰੀ ਦ੍ਰਿੜ੍ਹਤਾ ਅਤੇ ਨਿਰਭੈਤਾ ਨਾਲ ਉਠਾਈ। ਭਗਤ ਨਾਮਦੇਵ ਜੀ



 

ਕਰਮ-ਕਾਂਡਾਂ ਨੂੰ ਪਾਖੰਡ ਘੋਸ਼ਿਤ ਕਰਦੇ ਹੋਏ ਫੁਰਮਾਉਂਦੇ ਹਨ :

ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ
ਅਗਨਿ ਦਹੈ ਕਾਇਆ ਕਲਪ ਕੀਜੈ॥
ਅਸੁਮੇਧ ਜਗੁ ਕੀਜੈ ਸੋਨਾ ਗਰਭ ਦਾਨ ਦੀਜੈ
ਰਾਮ ਨਾਮ ਸਰਿ ਤਉ ਨ ਪੂਜੈ॥੧॥
ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ॥
ਹਰਿ ਕਾ ਨਾਮੁ ਨਿਤ ਨਿਤਹਿ ਲੀਜੈ॥੧॥ਰਹਾਉ॥

***(ਰਾਮਕਲੀ, ਅੰਗ ੯੭੩)***

ਭਗਤ ਰਵਿਦਾਸ ਜੀ ਦੀ ਬਾਣੀ ਵਿਚ ਵੀ ਪਰਮਾਤਮਾ ਦੀ ਪੂਜਾ-ਅਰਚਾ ਲਈ ਕੀਤੇ ਜਾਣ ਵਾਲੇ ਕਰਮ-ਕਾਂਡਾਂ ਦੀ ਨਿਹਫਲਤਾ ਦਾ ਸੰਦੇਸ਼ ਬੜੇ ਸਪਸ਼ਟ ਰੂਪ ਵਿਚ ਸੁਣਾਈ ਦਿੰਦਾ ਹੈ। ਆਪ ਫੁਰਮਾਉਂਦੇ ਹਨ ਕਿ ਪਰਮਾਤਮਾ ਨੂੰ ਰੀਝਾਉਣ ਲਈ ਕੀਤੇ ਜਾਣ ਵਾਲੇ ਕਰਮ-ਕਾਂਡ ਮਿਥਿਆ ਅਤੇ ਅਰਥਹੀਣ ਹਨ। ਇਕ 'ਸ਼ਬਦ' ਦੇ ਕੁਝ ਅੰਸ਼ ਦੇਖੋ :

ਦੂਧੁ ਤ ਬਛਰੈ ਥਨਹੁ ਬਿਟਾਰਿਓ॥
ਫੂਲੁ ਭਵਰਿ ਜਲੁ ਮੀਨਿ ਬਿਗਾਰਿਓ॥੧॥
ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ॥
ਅਵਰੁ ਨ ਫੂਲੁ ਅਨੂਪੁ ਨ ਪਾਵਉ॥੧॥ਰਹਾਉ॥ ***(ਗੁਜਰੀ, ਅੰਗ ੫੨੫)***

ਭਗਤ ਨਾਮਦੇਵ ਅਤੇ ਭਗਤ ਰਵਿਦਾਸ ਵਾਂਗ ਕਬੀਰ-ਬਾਣੀ ਵਿਚ ਵੀ ਕਰਮ-ਕਾਂਡਾਂ ਦੀ ਬੜੀ ਤਿੱਖੀ ਆਲੋਚਨਾ ਦ੍ਰਿਸ਼ਟੀਗੋਚਰ ਹੁੰਦੀ ਹੈ। ਕਬੀਰ ਜੀ ਆਪਣੇ ਯੁਗ ਦੇ ਨਾਥ-ਜੋਗੀਆਂ ਨੂੰ ਵਿਅੰਗ ਦਾ ਨਿਸ਼ਾਨਾ ਬਣਾਉਂਦੇ ਹੋਏ ਫੁਰਮਾਉਂਦੇ ਹਨ ਕਿ ਨੰਗੇ ਫਿਰਨ ਨਾਲ ਹੀ ਪਰਮਾਤਮਾ ਦੀ ਪ੍ਰਾਪਤੀ ਹੋ ਜਾਵੇ ਤਾਂ ਜੰਗਲਾਂ ਵਿਚ ਫਿਰਨ ਵਾਲੇ ਸਾਰੇ ਪਸ਼ੂ-ਪੰਛੀ ਤਾਂ ਪਰਮ ਜੋਗੀ ਹੋਏ। ਜੇ ਮੂੰਹ-ਸਿਰ ਮੁਨਾਉਣ ਨਾਲ ਮੁਕਤੀ ਮਿਲਦੀ ਹੋਵੇ ਤਾਂ ਸਾਰੀਆਂ ਭੇਡਾਂ ਸੁਰਗ ਨੂੰ ਜਾਣਗੀਆਂ। ਇਸੇ ਤਰ੍ਹਾਂ ਜੇ ਕਾਮ-ਸੰਬੰਧਾਂ ਤੋਂ ਪਰੇ ਰਹਿਣ ਨਾਲ ਨਿਰਵਾਣ ਮਿਲਦਾ ਹੋਵੇ ਤਾਂ ਸਾਰੇ ਖੁਸਰੇ ਪਰਮਗਤੀ ਨੂੰ ਪ੍ਰਾਪਤੀ ਕਰ ਲੈਣਗੇ। ਆਪ ਦਾ ਫੁਰਮਾਣ ਹੈ ਕਿ ਨਾਮ-ਸਿਮਰਨ ਤੋਂ ਬਿਨਾਂ ਕਿਸੇ ਦਾ ਪਾਰਉਤਾਰਾ ਨਹੀਂ ਹੋ ਸਕਦਾ। ਦੇਖੋ :

ਨਗਨ ਫਿਰਤ ਜੌ ਪਾਈਐ ਜੋਗੁ॥
ਬਨ ਕਾ ਮਿਰਗੁ ਮੁਕਤਿ ਸਭੁ ਹੋਗੁ॥੧॥
ਕਿਆ ਨਾਗੇ ਕਿਆ ਬਾਧੇ ਚਾਮ॥
ਜਬ ਨਹੀ ਚੀਨਸਿ ਆਤਮ ਰਾਮ॥੧॥ ਰਹਾਉ॥
ਮੂਡ ਮੁੰਡਾਏ ਜੌ ਸਿਧਿ ਪਾਈ॥
ਮੁਕਤੀ ਭੇਡ ਨ ਗਈਆ ਕਾਈ॥੨॥
ਬਿੰਦੁ ਰਾਖਿ ਜੌ ਤਰੀਐ ਭਾਈ॥
ਖੁਸਰੈ ਕਿਉ ਨ ਪਰਮਗਤਿ ਪਾਈ॥੩॥
ਕਹੁ ਕਬੀਰ ਸੁਨਹੁ ਨਰ ਭਾਈ॥
ਰਾਮ ਨਾਮ ਬਿਨੁ ਕਿਨਿ ਗਤਿ ਪਾਈ॥੪॥ ***(ਗਉੜੀ, ਅੰਗ ੩੨੪)***

ਕਰਮ-ਕਾਂਡ ਦੀ ਨਿਹਫ਼ਲਤਾ ਸੰਬੰਧੀ ਕਬੀਰ ਜੀ ਦੀ ਆਲੋਚਨਾ ਦਾ ਇਕ ਹੋਰ ਖੇਤਰ ਤੀਰਥ-ਇਸ਼ਨਾਨ ਨਾਲ ਸੰਬੰਧਿਤ ਹੈ। ਆਪ ਦੇ ਯੁਗ ਵਿਚ ਹਿੰਦੂ ਧਰਮ ਬਹੁਤ ਸਾਰੇ ਫੋਕਟ ਰੀਤੀ-ਰਿਵਾਜਾਂ ਦਾ ਇਕ ਜਮਘਟ ਬਣ ਕੇ ਰਹਿ ਗਿਆ ਸੀ। ਸ਼ਰਧਾਲੂ ਲੋਕ, ਤੀਰਥਾਂ ਉਪਰ ਜਾ ਕੇ ਮੱਥੇ ਰਗੜਦੇ ਸਨ ਅਤੇ ਗੰਗਾ ਆਦਿਕ ਨਦੀਆਂ ਵਿਚ ਇਸ਼ਨਾਨ ਕਰਨ ਉਪਰੰਤ ਸਮਝ ਲੈਂਦੇ ਸਨ ਕਿ ਹੁਣ ਉਨ੍ਹਾਂ ਨੂੰ ਮੁਕਤੀ ਮਿਲ ਜਾਵੇਗੀ। ਕਬੀਰ ਜੀ ਅਜਿਹੇ ਸ਼ਰਧਾਲੂਆਂ ਨੂੰ ਸਹੀ ਮਾਰਗ ਦੀ ਸੋਝੀ ਕਰਵਾਉਂਦੇ ਹਨ। ਆਪ ਅਨੁਸਾਰ ਜੇ ਤੀਰਥਾਂ ਉਪਰ ਇਸ਼ਨਾਨ ਕੀਤਿਆਂ ਹੀ ਮੁਕਤੀ ਮਿਲਦੀ ਹੁੰਦੀ ਤਾਂ ਡੱਡੂ ਅਤੇ ਹੋਰ ਜਲਜੀਵ ਤਾਂ ਸਭ ਤੋਂ ਪਹਿਲਾਂ ਮੁਕਤ ਹੋ ਜਾਂਦੇ। ਇਸੇ ਤਰ੍ਹਾਂ ਬਨਾਰਸ ਆਦਿ ਤੀਰਥਾਂ ਉਪਰ ਕਾਲਵੱਸ ਹੋਇਆਂ ਵੀ ਮੁਕਤੀ ਨਹੀਂ ਮਿਲਦੀ :

ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ॥
ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ ॥੨॥
ਮਨਹੁ ਕਠੋਰੁ ਮਰੈ ਬਨਾਰਸਿ ਨਰਕੁ ਨ ਬਾਂਚਿਆ ਜਾਈ॥
ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ ॥੩॥
ਦਿਨਸੁ ਨ ਰੈਨਿ ਬੇਦੁ ਨਹੀਂ ਸਾਸਤ੍ਰ ਤਹਾ ਬਸੈ ਨਿਰੰਕਾਰਾ॥
ਕਹਿ ਕਬੀਰ ਨਰ ਤਿਸਹਿ ਧਿਆਵਹੁ ਬਾਵਰਿਆ ਸੰਸਾਰਾ॥੪॥

*(ਰਾਗ ਆਸਾ, ਪੰਨਾ ੪੮੪)*

## (6) ਜਾਤ-ਪਾਤ ਦਾ ਖੰਡਨ

ਇਨ੍ਹਾਂ ਭਗਤਾਂ ਦੇ ਸੰਬੰਧ ਵਿਚ ਇਕ ਹੋਰ ਸਾਂਝਾ ਤੱਥ ਇਹ ਹੈ ਕਿ ਆਦਿ ਗ੍ਰੰਥ ਵਿਚ ਸੰਕਲਿਤ ਇਹ ਸਾਰੇ ਭਗਤ ਹਿੰਦੂ ਸਮਾਜ ਦੀ ਨਿਮਨ ਅਥਵਾ ਸ਼ੂਦਰ ਜਾਤੀ ਨਾਲ ਸੰਬੰਧ ਰੱਖਦੇ ਸਨ। ਉਚ-ਵਰਗ ਦਾ ਪੁਰੋਹਿਤ (ਬ੍ਰਾਹਮਣ) ਵਰਗ ਇਨ੍ਹਾਂ ਨਾਲ ਵਿਤਕਰਾ ਕਰਦਾ ਸੀ। ਇਨ੍ਹਾਂ ਨੂੰ ਮੰਦਰਾਂ ਵਿਚ ਪ੍ਰਵੇਸ਼ ਕਰਨ ਦੀ ਆਗਿਆ ਨਹੀਂ ਸੀ ਅਤੇ ਜਾਤੀ ਸੂਚਕ ਸ਼ਬਦਾਂ ਦੁਆਰਾ ਇਨ੍ਹਾਂ ਦਾ ਤ੍ਰਿਸਕਾਰ ਕੀਤਾ ਜਾਂਦਾ ਸੀ। ਬ੍ਰਾਹਮਣਾਂ ਵਲੋਂ ਨਿਰੰਤਰ ਕੀਤੇ ਜਾਣ ਵਾਲੇ ਅਪਮਾਨ ਦੀ ਟੀਸ ਅਤੇ ਰੋਸ ਇਨ੍ਹਾਂ ਭਗਤਾਂ ਦੀ ਬਾਣੀ ਵਿਚ ਵਾਰ-ਵਾਰ ਵਿਅਕਤ ਹੋਇਆ ਹੈ। ਭਗਤ ਨਾਮਦੇਵ ਪਰਮਾਤਮਾ ਦੇ ਸਨਮੁਖ ਆਪਣੀ ਵੇਦਨਾ ਦਾ ਇਜ਼ਹਾਰ ਕਰਦੇ ਹੋਏ ਫ਼ੁਰਮਾਉਂਦੇ ਹਨ :

ਆਲਾਵੰਤੀ ਇਹੁ ਭ੍ਰਮ ਜੋਹੈ ਮੁਝ ਊਪਰਿ ਸਭ ਕੋਪਿਲਾ॥
ਸੂਦੁ ਸੂਦੁ ਮਾਰਿ ਉਠਾਇਓ ਕਹਾ ਕਰਉ ਬਾਪੁ ਬੀਠੁਲਾ॥੧॥
ਮੁਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ॥
ਏ ਪੰਡੀਆ ਮੋਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ॥੨॥

*(ਰਾਗੁ ਮਲਾਰ, ਅੰਗ ੧੨੯੨)*

ਸੰਤ ਰਵਿਦਾਸ ਜੀ ਆਪਣੇ ਦਲਿਤ ਹੋਣ ਦੇ ਤੱਥ ਨੂੰ ਇਕ ਹਥਿਆਰ ਬਣਾ ਲੈਂਦੇ ਹਨ। ਆਪ ਆਪਣੇ ਹਰ ਇਕ ਸ਼ਬਦ ਵਿਚ 'ਰਵਿਦਾਸ ਚਮਾਰ' ਸ਼ਬਦ ਦਾ ਪ੍ਰਯੋਗ ਕਰਨੋਂ ਨਹੀਂ ਖੁੰਝਦੇ। ਆਪ ਜਾਣਦੇ ਸਨ ਕਿ ਨਿੰਦਕ ਅਤੇ ਬ੍ਰਾਹਮਣ ਵਰਗ ਦੇ ਲੋਕ ਪਿੱਠ ਪਿੱਛੇ ਆਪ ਬਾਰੇ 'ਚਮਾਰ' ਸ਼ਬਦ ਦਾ ਪ੍ਰਯੋਗ ਕਰਦੇ ਸਨ। ਇਸ ਕਾਰਨ ਆਪ ਨੇ ਥਾਂ-ਪੁਰ-

ਥਾਂ ਖ਼ੁਦ ਹੀ ਆਪਣੇ ਲਈ ਇਸ ਜਾਤੀਸੂਚਕ ਸ਼ਬਦ ਦਾ ਪ੍ਰਯੋਗ ਕਰ ਕੇ ਨਿੰਦਕਾਂ ਅਤੇ ਈਰਖਾਲੂਆਂ ਨੂੰ ਨਿਹੱਥਾ ਕਰ ਦਿੱਤਾ। ਦੇਖੋ :

ਮੇਰੀ ਜਾਤਿ ਕਮੀਨੀ ਪਾਤਿ ਕਮੀਨੀ ਓਛਾ ਜਨਮੁ ਹਮਾਰਾ॥
ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ॥

*(ਸੋਰਠਿ, ਅੰਗ ੬੫੬)*

ਨਾਗਰ ਜਨਾ ਮੇਰੀ ਜਾਤਿ ਬਿਖਿਆਤ ਚਮਾਰੰ॥
ਰਿਦੈ ਰਾਮ ਗੋਬਿੰਦ ਸਾਰੰ॥੧॥ ਰਹਾਉ॥

... ... ... ...

ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ
ਤੇਰੇ ਨਾਮਿ ਸਰਣਾਇ ਰਵਿਦਾਸੁ ਦਾਸਾ॥੩॥ *(ਮਲਾਰ, ਅੰਗ ੧੨੯੩)*

ਭਗਤ ਕਬੀਰ ਜੀ ਭਾਰਤੀ ਜਾਤ-ਪ੍ਰਣਾਲੀ ਦੇ ਬੜੇ ਜ਼ਬਰਦਸਤ ਆਲੋਚਕ ਬਣ ਕੇ ਉੱਭਰਦੇ ਹਨ। ਆਪ ਆਪਣੀ ਹੀਣ ਜਾਤੀ ਦਾ ਪ੍ਰਗਟਾਵਾ ਦੀਨ ਭਾਵ ਦੁਆਰਾ ਨਹੀਂ ਕਰਦੇ ਸਗੋਂ ਬੜੇ ਸਖ਼ਤ ਸ਼ਬਦਾਂ ਵਿਚ ਕਥਿਤ ਉਚ ਜਾਤੀ ਦੇ ਬ੍ਰਾਹਮਣ ਵਰਗ ਨੂੰ ਵੰਗਾਰਦੇ ਹੋਏ ਨਜ਼ਰ ਆਉਂਦੇ ਹਨ। ਦੇਖੋ :

ਜੌ ਤੂੰ ਬ੍ਰਾਹਮਣੁ ਬ੍ਰਾਹਮਣੀ ਜਾਇਆ॥
ਤਉ ਆਨ ਬਾਟ ਕਾਹੇ ਨਹੀ ਆਇਆ॥੨॥
ਤੁਮ ਕਤ ਬ੍ਰਾਹਮਣ ਹਮ ਕਤ ਸੂਦ॥
ਹਮ ਕਤ ਲੋਹੂ ਤੁਮ ਕਤ ਦੂਧ॥੩॥
ਕਹੁ ਕਬੀਰ ਜੋ ਬ੍ਰਹਮੁ ਬੀਚਾਰੈ॥
ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ॥੪॥ *(ਗਉੜੀ, ਅੰਗ ੩੨੪)*

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਆਦਿ ਗ੍ਰੰਥ ਵਿਚ ਸੰਕਲਿਤ ਭਗਤ ਜਨ ਅਧਿਆਤਮਕ, ਸਮਾਜਿਕ ਅਤੇ ਸਭਿਆਚਾਰਕ ਜੀਵਨ ਬਾਰੇ ਆਪਸ ਵਿਚ ਬੜੀ ਪੀਡੀ ਵਿਚਾਰਧਾਰਕ ਸਾਂਝ ਰੱਖਦੇ ਹਨ। ਇਹੀ ਸਾਂਝ ਇਨ੍ਹਾਂ ਦੀ ਬਾਣੀ, ਗੁਰਮਤਿ ਨਾਲ ਦਰਸਾਉਂਦੀ ਹੈ। ਅਸਲ ਵਿਚ ਇਹ ਭਗਤ ਅਤੇ ਸਿਖ ਸਤਿਗੁਰੂ ਸਾਰੇ ਹੀ ਸਮਾਜਿਕ-ਸਭਿਆਚਾਰਕ ਜੀਵਨ ਵਿਚ ਇਕ ਰੈਡੀਕਲ ਪਰਿਵਰਤਨ ਚਾਹੁੰਦੇ ਸਨ। ਇਸ ਪਰਿਵਰਤਨ ਲਈ ਭਗਤਾਂ ਨੇ ਕਾਫ਼ੀ ਜ਼ਮੀਨ ਤਿਆਰ ਕਰ ਦਿੱਤੀ ਸੀ ਅਤੇ ਸਿਖ ਸਤਿਗੁਰਾਂ ਨੇ ਖਾਲਸੇ ਦੀ ਸਿਰਜਣਾ ਦੁਆਰਾ ਇਕ ਇਨਕਲਾਬ ਲੈ ਆਂਦਾ ਅਤੇ ਭਾਰਤ ਦੀ ਸਰਜ਼ਮੀਨ ਉਪਰੋਂ ਮੁਗ਼ਲਾਂ ਦੀ ਜ਼ਾਲਮ ਹਕੂਮਤ ਦਾ ਅੰਤ ਕਰ ਦਿੱਤਾ।

## ਸਾਹਿਤਿਕ ਅਤੇ ਕਾਵਿ ਸ਼ਾਸਤਰੀ ਪਰਿਪੇਖ

ਆਦਿ ਗ੍ਰੰਥ ਦੇ ਸਮੂਹ ਬਾਣੀਕਾਰ ਭਗਤ ਹੋਣ ਦੇ ਨਾਲ-ਨਾਲ ਪ੍ਰਵੀਣ ਗਾਇਕ ਵੀ ਸਨ। ਆਪ ਪ੍ਰਭੂ ਦੀ ਭਗਤੀ, ਗਾਇਨ ਅਥਵਾ ਕੀਰਤਨ ਦੁਆਰਾ ਕਰਦੇ ਸਨ। ਸਭ ਨੂੰ ਭਾਰਤ ਦੇ ਕਲਾਸੀਕਲ ਰਾਗਾਂ ਦੀ ਬੜੀ ਡੂੰਘੀ ਸਮਝ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਭਗਤਾਂ ਦੀ ਬਾਣੀ ਵਿਭਿੰਨ ਰਾਗਾਂ ਵਿਚ ਰਚੀ ਗਈ ਹੈ। ਨਾਮਦੇਵ ਜੀ ਦੇ ਇਸ





 

ਮਹਾਨ ਗ੍ਰੰਥ ਵਿਚ 61 ਸ਼ਬਦ ਸੰਕਲਿਤ ਹਨ ਅਤੇ ਇਹ 18 ਰਾਗਾਂ ਵਿਚ ਆਏ ਹਨ। ਆਪ ਨੇ ਗਉੜੀ, ਗੁਜਰੀ, ਸੋਰਠਿ, ਧਨਾਸਰੀ, ਟੋਡੀ, ਤਿਲੰਗ, ਬਿਲਾਵਲ, ਗੋਂਡ, ਰਾਮਕਲੀ, ਮਾਲੀ ਗਉੜਾ, ਭੈਰਉ, ਬਸੰਤ, ਸਾਰੰਗ, ਮਲਾਰ, ਕਾਨੜਾ, ਪ੍ਰਭਾਤੀ ਅਤੇ ਮਾਰੂ ਰਾਗ ਵਿਚ ਬਾਣੀ ਰਚਨਾ ਕੀਤੀ ਹੈ। ਆਪ ਦੀ ਸਮੁਚੀ ਬਾਣੀ ਪ੍ਰਗੀਤਾਤਮਕ ਹੈ, ਜਿਸ ਵਿਚ ਸੁਰ ਅਤੇ ਸ਼ਬਦ ਇਕ-ਦੂਜੇ ਵਿਚ ਅਭੇਦ ਹੋ ਗਏ ਹਨ। ਰਵਿਦਾਸ ਜੀ ਦੇ ਗੁਰੂ ਗ੍ਰੰਥ ਸਾਹਿਬ ਵਿਚ 40 ਸ਼ਬਦ ਆਏ ਹਨ। ਆਪ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 31 ਰਾਗਾਂ ਵਿਚੋਂ 16 ਰਾਗਾਂ ਦਾ ਪ੍ਰਯੋਗ ਕੀਤਾ ਹੈ। ਦੇਖੋ : ਸਿਰੀ ਰਾਗ, ਗਉੜੀ, ਆਸਾ, ਗੁਜਰੀ, ਸੋਰਠਿ, ਧਨਾਸਰੀ, ਜੈਤਸਰੀ, ਸੂਹੀ, ਬਿਲਾਵਲ, ਗੋਂਡ, ਰਾਮਕਲੀ, ਮਾਰੂ, ਕੇਦਾਰਾ, ਭੈਰਉ, ਬਸੰਤ ਅਤੇ ਮਲਾਰ। ਇਸੇ ਤਰ੍ਹਾਂ ਕਬੀਰ ਜੀ ਨੇ ਵੀ ਆਪਣੇ ਅਧਿਆਤਮਕ ਅਨੁਭਵ ਦਾ ਪ੍ਰਗਟਾਵਾ ਭਾਰਤ ਦੇ ਵਿਭਿੰਨ ਕਲਾਸੀਕਲ ਰਾਗਾਂ ਦੁਆਰਾ ਕੀਤਾ ਹੈ। 'ਆਦਿ ਗ੍ਰੰਥ' ਵਿਚ ਕਬੀਰ ਜੀ ਦੇ 224 ਸ਼ਬਦ ਅਤੇ 243 ਸਲੋਕ ਸੰਗ੍ਰਹਿਤ ਹਨ। ਇਨ੍ਹਾਂ ਤੋਂ ਬਿਨਾਂ 'ਬਾਵਨ ਅੱਖਰੀ', 'ਪੰਦ੍ਰਹ ਥਿਤੀ' ਅਤੇ 'ਸੱਤ ਵਾਰ' ਆਦਿਕ ਬਾਣੀਆਂ ਵੀ ਦਰਜ ਹੋਈਆਂ ਹਨ। ਆਪ ਨੇ ਆਪਣੀ ਬਾਣੀ 17 ਰਾਗਾਂ ਵਿਚ ਵਿਚ ਲਿਖੀ ਹੈ, ਜਿਵੇਂ : ਸਿਰੀ ਰਾਗ, ਗਉੜੀ, ਆਸਾ, ਗੁਜਰੀ, ਸੋਰਠਿ, ਧਨਾਸਰੀ, ਤਿਲੰਗ, ਸੂਹੀ, ਬਿਲਾਵਲ, ਗੋਂਡ, ਰਾਮਕਲੀ, ਮਾਰੂ, ਕੇਦਾਰਾ, ਭੈਰਉ, ਬਸੰਤ, ਸਾਰੰਗ ਅਤੇ ਪ੍ਰਭਾਤੀ। ਭਾਰਤ ਵਿਚ ਰਾਗਾਂ ਦੇ ਅਨੁਸਾਰ 'ਸ਼ਬਦਾਂ' ਨੂੰ ਵਿਭਾਜਿਤ ਕਰਨ ਦੀ ਪ੍ਰਥਾ ਕਾਫ਼ੀ ਪੁਰਾਣੀ ਹੈ। ਗੋਰਖ ਅਤੇ ਚਰਪਟ ਵਰਗੇ ਨਾਥ-ਜੋਗੀ ਵੀ ਆਪਣੀ ਬਾਣੀ ਨੂੰ ਵਿਭਿੰਨ ਰਾਗਾਂ ਦੇ ਸਿਰਲੇਖ ਹੇਠ ਵਿਭਾਜਿਤ ਕਰਦੇ ਰਹੇ ਹਨ। 'ਗੋਰਖਬਾਣੀ' ਵਿਚ ਰਾਗ ਆਸਾਵਰੀ ਅਤੇ ਰਾਗ ਰਾਮਕਲੀ ਦਾ ਉੱਲੇਖ ਹੋਇਆ ਹੈ। ਰਾਗਾਂ ਪ੍ਰਤੀ ਭਗਤਾਂ ਦੇ ਸਨੇਹ ਦਾ ਸੰਕੇਤ ਇਨ੍ਹਾਂ ਦੁਆਰਾ ਰਚੀਆਂ ਗਈਆਂ ਕਈ ਪੰਕਤੀਆਂ ਤੋਂ ਪਤਾ ਚੱਲ ਜਾਂਦਾ ਹੈ। ਜਿਵੇਂ ਕਬੀਰ ਜੀ ਆਪਣੀ ਬਾਣੀ ਦੇ ਸੁਰੂਪ ਵੱਲ ਸੰਕੇਤ ਕਰਦੇ ਹੋਏ ਫੁਰਮਾਉਂਦੇ ਹਨ :

ਲੋਗੁ ਜਾਨੈ ਇਹੁ ਗੀਤ ਹੈ ਇਹ ਤਉ ਬ੍ਰਹਮ ਬੀਚਾਰ॥
ਜਿਉ ਕਾਸੀ ਉਪਦੇਸ ਹੋਇ ਮਾਨਸ ਮਰਤੀ ਬਾਰ॥੩॥
ਕੋਈ ਗਾਵੈ ਕੋ ਸੁਨੈ ਹਰਿ ਨਾਮਾ ਚਿਤੁ ਲਾਇ॥
ਕਹੁ ਕਬੀਰ ਸੰਸਾ ਨਹੀ ਅੰਤਿ ਪਰਮ ਗਤਿ ਪਾਇ॥੪॥ (*ਗਉੜੀ*, ਅੰਗ ੩੩੫)

ਭਗਤਾਂ ਅਤੇ ਸਿੱਖ ਸਤਿਗੁਰਾਂ ਦੁਆਰਾ ਰਚੀ ਗਈ ਮਹਾਨ ਕਵਿਤਾ ਨੂੰ 'ਬਾਣੀ' ਦੇ ਹਵਾਲੇ ਨਾਲ ਯਾਦ ਕੀਤਾ ਜਾਂਦਾ ਹੈ। ਸਿੱਖ ਧਰਮ ਵਿਚ ਬਾਣੀ ਨੂੰ ਸਤਿਗੁਰੂ ਦਾ ਦਰਜਾ ਮਿਲਿਆ ਹੋਇਆ ਹੈ। ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ :

ਬਾਣੀ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥
ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥੫॥

*(ਨਟ ਮਹਲਾ ੪, ਅੰਗ, ੯੮੨)*

ਬਾਣੀ ਨੂੰ ਪਰਿਭਾਸ਼ਿਤ ਕਰਦੇ ਹੋਇਆਂ ਗੁਰੂ ਨਾਨਕ ਦੇਵ ਜੀ ਨੇ ਇਸ ਨੂੰ 'ਖਸਮ ਕੀ ਬਾਣੀ' ਆਖਿਆ ਹੈ। ਇਥੇ 'ਖਸਮ' ਸ਼ਬਦ ਦਾ ਪ੍ਰਯੋਗ ਪ੍ਰਭੂ ਦੇ ਅਰਥਾਂ ਵਿਚ ਹੋਇਆ ਹੈ। ਗੁਰੂ ਜੀ ਫੁਰਮਾਉਂਦੇ ਹਨ ਕਿ ਜਿਵੇਂ-ਜਿਵੇਂ ਉਨ੍ਹਾਂ ਨੂੰ ਪ੍ਰਭੂ ਦਾ ਆਦੇਸ਼ ਮਿਲਦਾ ਹੈ,

ਤਿਵੇਂ-ਤਿਵੇਂ ਆਪ ਆਪਣਾ ਕਾਵਿ-ਪ੍ਰਵਚਨ ਸਿਰਜਦੇ ਰਹਿੰਦੇ ਹਨ। ਦੇਖੋ :

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ।

ਅਤੇ

ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ॥

*(ਤਿਲੰਗ, ਅੰਗ ੭੨੨-੨੩)*

'ਸਚੁ' ਸ਼ਬਦ ਦਾ ਪ੍ਰਯੋਗ ਵੀ ਗੁਰੂ ਨਾਨਕ ਦੇਵ ਨੇ ਪਰਮਾਤਮਾ ਦੇ ਸੰਬੰਧ ਵਿਚ ਹੀ ਕੀਤਾ ਹੈ। ਸਚੁ, ਤੋਂ ਆਪ ਦੀ ਮੁਰਾਦ ਸ਼ਾਸਵਤ ਅਤੇ ਸਦਾ ਸਥਿਰ ਰਹਿਣ ਵਾਲੀ ਹਸਤੀ ਹੈ। ਗੁਰਬਾਣੀ ਦੇ ਇਨ੍ਹਾਂ ਹਵਾਲਿਆਂ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਬਾਣੀ ਵਿਚ ਸ਼ਾਸਵਤ ਅਤੇ ਸਥਿਰ ਜੀਵਨ ਮੁੱਲਾਂ ਅਥਵਾ ਕਦਰਾਂ-ਕੀਮਤਾਂ ਦਾ ਨਿਰੂਪਣ ਹੈ, ਜਦੋਂ ਕਿ ਸਾਧਾਰਣ ਕਾਵਿ ਵਿਚ ਮਨੁੱਖੀ ਜੀਵਨ ਨਾਲ ਸੰਬੰਧਿਤ ਹਰ ਪੱਖ ਦੀ ਅਭਿਵਿਅਕਤੀ ਕੀਤੀ ਜਾ ਸਕਦੀ ਹੈ। ਗੁਰਬਾਣੀ ਵਿਚ ਅਨੁਭਵ ਦੇ ਪ੍ਰਗਟਾਵੇ ਲਈ 'ਸ਼ਬਦ' ਦਾ ਪ੍ਰਯੋਗ ਕੀਤਾ ਗਿਆ ਹੈ ਜੋ ਪ੍ਰਗੀਤ ਦਾ ਹੀ ਇਕ ਰੂਪ ਹੈ। ਸ਼ਬਦ ਵਿਚ ਸਥਾਈ ਨੂੰ 'ਰਹਾਉ' ਦਾ ਨਾਮ ਦਿੱਤਾ ਗਿਆ ਹੈ। ਹਰ ਸ਼ਬਦ ਵਿਚ ਆਮ ਕਰ ਕੇ ਇਕ ਜਾਂ ਕਿਧਰੇ-ਕਿਧਰੇ ਇਕ ਤੋਂ ਵਧੀਕ ਰਹਾਉ ਵੀ ਆਏ ਹਨ। ਸ਼ਬਦ ਵਿਚ ਆਉਣ ਵਾਲੇ ਵੱਖ-ਵੱਖ ਅੰਤਰਿਆਂ ਨੂੰ ਨੰਬਰ ਲਗਾ ਕੇ ਦਰਸਾਇਆ ਗਿਆ ਹੈ। ਹਰ ਸ਼ਬਦ ਦੇ ਆਰੰਭ ਵਿਚ ਬਾਣੀਕਾਰ ਅਤੇ ਰਾਗ ਵਿਸ਼ੇਸ਼ ਦਾ ਨਾਮ ਵੀ ਅੰਕਿਤ ਕੀਤਾ ਗਿਆ ਹੈ। ਦੇਖੋ :

**ਧਨਾਸਰੀ ਭਗਤ ਰਵਿਦਾਸ ਜੀ ਕੀ**

ਨਾਮੁ ਤੇਰੋ ਆਰਤੀ ਮਜਨੁ ਮੁਰਾਰੇ॥
ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ॥੧॥ਰਹਾਉ॥
ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ ਨਾਮੁ ਤੇਰਾ ਕੇਸਰੋ ਲੇ ਛਿਟਕਾਰੇ॥
ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ॥੧॥
ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ ਤੇਲ ਲੇ ਮਾਹਿ ਪਸਾਰੇ॥
ਨਾਮੁ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ॥੨॥
ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ ਭਾਰ ਅਠਾਰਹ ਸਗਲ ਜੂਠਾਰੇ॥
ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ ਢੋਲਾਰੇ॥
ਦਸ ਅਠਾ ਅਠਸਠੇ ਚਾਰੇ ਖਾਣੀ ਇਹੈ ਵਰਤਣਿ ਹੈ ਸਗਲ ਸੰਸਾਰੇ॥
ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿ ਨਾਮੁ ਹੈ ਹਰਿ ਭੋਗ ਤੁਹਾਰੇ॥੪॥

*(ਅੰਗ ੬੯੪)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਹੁਤ ਸਾਰੇ ਛੰਦਾਂ ਦਾ ਪ੍ਰਯੋਗ ਹੋਇਆ ਹੈ। ਇਸ ਵਿਚ ਦੋਹਰਾ, ਸੋਰਠਾ, ਚੌਪਈ, ਦਵਈਆ, ਸਵਈਆ, ਨਿਸ਼ਾਨੀ ਆਦਿਕ ਅਨੇਕ ਛੰਦ ਦ੍ਰਿਸ਼ਟੀਗੋਚਰ ਹੁੰਦੇ ਹਨ ਪਰੰਤੂ ਬਾਣੀ ਵਿਚ ਇਨ੍ਹਾਂ ਛੰਦਾਂ ਦਾ ਨਾਮ ਕਿਧਰੇ ਵੀ ਨਹੀਂ ਆਇਆ। ਸਮੁਚੀ ਬਾਣੀ ਰਾਗਾਂ ਅਤੇ ਕਾਵਿ-ਰੂਪਾਂ ਦੁਆਰਾ ਸ਼ੀਰਸ਼ਕ-ਬੱਧ ਕੀਤੀ ਗਈ ਹੈ। ਹਰ ਸ਼ਬਦ ਜਾਂ ਬਾਣੀ ਦੇ ਆਰੰਭ ਵਿਚ ਉਸ ਦੇ ਕਾਵਿ ਰੂਪ ਵੱਲ ਜ਼ਰੂਰ ਸੰਕੇਤ ਕੀਤਾ ਗਿਆ ਹੈ, ਜਿਵੇਂ : ਸਲੋਕ, ਛੰਤ, ਬਾਰਹਮਾਹ, ਅਲਾਹੁਣੀਆ, ਅਸ਼ਟਪਦੀ, ਆਰਤੀ,

ਪਟੀ, ਲਾਂਵ, ਘੋੜੀਆਂ, ਕਰਹਲੇ ਜਾਂ ਵਾਰ ਇਤਿਆਦਿ। ਭਾਵੇਂ ਕਬੀਰ ਜੀ ਅਤੇ ਸ਼ੇਖ਼ ਫ਼ਰੀਦ ਦੇ ਸਲੋਕ ਦੋਹਿਰਾ ਛੰਦ ਵਿਚ ਰਚੇ ਗਏ ਹਨ ਪਰ ਇਨ੍ਹਾਂ ਉਪਰ ਸਿਰਲੇਖ 'ਸਲੋਕ' ਹੀ ਦਿੱਤਾ ਗਿਆ ਹੈ। ਗੁਰੂ ਸਾਹਿਬਾਨ ਦੁਆਰਾ ਰਚੇ ਗਏ ਸਲੋਕ ਦੋਹਿਰਾ ਦੇ ਨਾਲ-ਨਾਲ ਹੋਰ ਵੀ ਕਈ ਪ੍ਰਕਾਰ ਦੀਆਂ ਛੰਦ-ਯੋਜਨਾਵਾਂ ਵਿਚ ਰਚੇ ਗਏ ਹਨ। 'ਆਸਾ ਦੀ ਵਾਰ' ਵਿਚ ਆਇਆ ਗੁਰੂ ਨਾਨਕ ਦੇਵ ਜੀ ਦਾ ਇਕ ਸਲੋਕ ਚੌਪਈ ਛੰਦ ਵਿਚ ਹੈ। ਦੇਖੋ :

ਸਲੋਕ ਮਹਲਾ ੧

ਭੈ ਵਿਚਿ ਪਵਣੁ ਵਹੈ ਸਦ ਵਾਉ॥
ਭੈ ਵਿਚਿ ਚਲਹਿ ਲਖ ਦਰੀਆਉ॥
ਭੈ ਵਿਚਿ ਅਗਨਿ ਕਢੈ ਵੇਗਾਰਿ॥
ਭੈ ਵਿਚਿ ਧਰਤੀ ਦਬੀ ਭਾਰਿ॥
ਭੈ ਵਿਚਿ ਇੰਦੁ ਫਿਰੈ ਸਿਰ ਭਾਰਿ॥
ਭੈ ਵਿਚਿ ਰਾਜਾ ਧਰਮ ਦੁਆਰੁ॥
ਭੈ ਵਿਚਿ ਸੂਰਜ ਭੈ ਵਿਚਿ ਚੰਦੁ॥
ਕੋਹ ਕਰੋੜੀ ਚਲਤ ਨ ਅੰਤੁ॥
ਭੈ ਵਿਚਿ ਸਿਧ ਬੁਧ ਸੁਰ ਨਾਥ॥
ਭੈ ਵਿਚਿ ਆਡਾਣੇ ਆਕਾਸ॥
ਭੈ ਵਿਚਿ ਜੋਧ ਮਹਾਬਲ ਸੂਰ॥
ਭੈ ਵਿਚਿ ਆਵਹਿ ਜਾਵਹਿ ਪੂਰ॥
ਸਗਲਿਆ ਭਉ ਲਿਖਿਆ ਸਿਰਿ ਲੇਖੁ॥
ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ॥੧॥ *(ਅੰਗ ੪੬੪)*

ਭਗਤ-ਬਾਣੀ ਦੀਆਂ ਬ੍ਰਿਤਾਂਤ-ਜੁਗਤਾਂ ਵਿਚੋਂ ਇਕ ਪ੍ਰਮੁਖ ਜੁਗਤ 'ਸੰਬੋਧਨ' ਨਾਲ ਸੰਬੰਧ ਰੱਖਦੀ ਹੈ। ਭਗਤ ਜਨ ਬਹੁਤੀ ਵਾਰ ਪਰਮਾਤਮਾ ਨੂੰ ਸੰਬੋਧਨ ਕਰਦੇ ਹਨ ਅਤੇ ਕਈ ਵਾਰ ਇਸ ਵਿਚ ਸ੍ਵੈ-ਸੰਬੋਧਨ ਦੀ ਵਿਧੀ ਦਾ ਪ੍ਰਯੋਗ ਵੀ ਵੇਖਿਆ ਜਾ ਸਕਦਾ ਹੈ। ਸੰਬੋਧਨ-ਵਿਧੀ ਦੁਆਰਾ ਸੰਚਾਰ ਵਿਚ ਬਹੁਤ ਆਸਾਨੀ ਹੋ ਜਾਂਦੀ ਹੈ। ਇਸ ਜੁਗਤ ਨਾਲ ਸੰਬੰਧਿਤ ਇਕ ਪ੍ਰਮਾਣ ਦੇਖੋ :

ਜਉ ਤੁਮ ਗਿਰਿਵਰ ਤਉ ਹਮ ਮੋਰਾ॥
ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ॥੧॥
ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀ ਤੋਰਹਿ॥
ਤੁਮ ਸਿਉ ਤੋਰਿ ਕਵਨ ਸਿਉ ਜੋਰਹਿ॥੧॥ ਰਹਾਉ ॥

*(ਰਾਗ ਸੋਰਠਿ, ਬਾਣੀ ਭਗਤ ਰਵਿਦਾਸ ਜੀ ਕੀ, ੬੫੮)*

ਭਗਤ ਜਨਾਂ ਦੀ ਬਾਣੀ ਵਿਚ ਕਈ ਥਾਵਾਂ ਉਪਰ ਨਾਟਕੀ ਸ਼ੈਲੀ ਵੀ ਦ੍ਰਿਸ਼ਟੀਗੋਚਰ ਹੁੰਦੀ ਹੈ। ਭਗਤ ਨਾਮਦੇਵ ਅਤੇ ਭਗਤ ਕਬੀਰ ਜੀ ਦੀ ਬਾਣੀ ਵਿਚ ਇਸ ਸ਼ੈਲੀ ਦੇ ਬੜੇ ਪ੍ਰਭਾਵਸ਼ਾਲੀ ਪ੍ਰਮਾਣ ਮਿਲਦੇ ਹਨ। ਬਾਹਰਗਤ ਜਗਤ ਵਿਚ ਆਪ ਜਿਸ ਸਮੇਂ ਵੀ ਕੋਈ ਵਚਿੱਤਰ ਘਟਨਾ ਜਾਂ ਵਸਤੂ ਦੇਖਦੇ ਹਨ, ਆਪ ਦਾ ਸੰਵੇਦਨਸ਼ੀਲ ਹਿਰਦਾ ਉਸੇ ਸਮੇਂ ਛਲਕ

ਉੱਠਦਾ ਹੈ ਅਤੇ ਉਹ ਘਟਨਾ ਜਾਂ ਵਸਤੂ ਇਕ ਬਿੰਬ ਦੇ ਰੂਪ ਵਿਚ ਆਪ ਦੀ ਬਾਣੀ ਦਾ ਇਕ ਸਜੀਵ ਅੰਗ ਬਣ ਜਾਂਦੀ ਹੈ। ਦੇਖੋ :

ਰਹੁ ਰਹੁ ਰੀ ਬਹੁਰੀਆ ਘੂੰਘਟੁ ਜਿਨਿ ਕਾਢੈ॥
ਅੰਤ ਕੀ ਬਾਰ ਲਹੈਗੀ ਨ ਆਢੈ॥੧॥ਰਹਾਉ॥
ਘੂੰਘਟੁ ਕਾਢਿ ਗਈ ਤੇਰੀ ਆਗੈ॥
ਉਨ ਕੀ ਗੈਲਿ ਤੋਹਿ ਜਿਨਿ ਲਾਗੈ॥੧॥
ਘੂੰਘਟੁ ਕਾਢੇ ਕੀ ਇਹੈ ਬਡਾਈ॥
ਦਿਨ ਦਸ ਪਾਂਚ ਬਹੂ ਭਲੇ ਆਈ॥੨॥ *(ਆਸਾ ਸ੍ਰੀ ਕਬੀਰ ਜੀਉ, ੪੮੩)*

ਪਾੜ ਪੜੋਸਣਿ ਪੂਛਿਲੇ ਨਾਮਾ ਕਾ ਪਹਿ ਛਾਨਿ ਛਵਾਈ ਹੋ॥
ਤੋ ਪਹਿ ਦੁਗਣੀ ਮਜੂਰੀ ਦੇਹਉ ਮੋਕਉ ਬੇਢੀ ਦੇਹੁ ਬਤਾਈ ਹੋ॥੧॥
ਰੀ ਬਾਈ ਬੇਢੀ ਦੇਨੁ ਨ ਜਾਈ॥
ਦੇਖ ਬੇਢੀ ਰਹਿਓ ਸਮਾਈ॥
ਹਮਾਰੈ ਬੇਢੀ ਪ੍ਰਾਣ ਅਧਾਰਾ॥੧॥ ਰਹਾਉ ॥

*(ਸੋਰਠਿ ਬਾਣੀ ਭਗਤ ਨਾਮਦੇ ਜੀ ਕੀ, ੬੫੭)*

ਰਵਿਦਾਸ ਜੀ ਅਤੇ ਕਬੀਰ ਜੀ ਦੀ ਬਾਣੀ ਵਿਚ 'ਵਿਅੰਗ' ਦਾ ਬੜਾ ਕਲਾਮਈ ਪ੍ਰਯੋਗ ਕੀਤਾ ਗਿਆ ਹੈ। ਕਬੀਰ ਜੀ ਦੇ ਇਕ ਸ਼ਬਦ ਵਿਚ ਮਾਇਆ ਦੇ ਪਿਛੇ ਨੱਠ-ਭੱਜ ਰਹੇ ਵਿਅਕਤੀ ਦਾ ਵਿਅੰਗਾਤਮਕ ਚਿਤਰ ਦਿਖਾਈ ਦਿੰਦਾ ਹੈ। ਰਵਿਦਾਸ ਜੀ ਦੀ ਵਿਅੰਗ-ਰਚਨਾ ਦਾ ਇਕ ਪ੍ਰਮੁਖ ਲੱਛਣ ਇਹ ਹੈ ਕਿ ਇਸ ਵਿਚ ਕਟੁਤਾ (ਕੌੜਾਪਣ) ਬਿਲਕੁਲ ਨਹੀਂ ਹੈ। ਜਿਵੇਂ ਕੋਈ ਬਜ਼ੁਰਗ ਵਿਅਕਤੀ ਕਿਸੇ ਛੋਟੇ ਬੱਚੇ ਦੀ ਨਾਦਾਨੀ ਉਤੇ ਮੁਸਕਰਾਉਂਦਾ ਹੋਇਆ ਉਸ ਨੂੰ ਸਮਝਾਉਣ ਦੀ ਕੋਸ਼ਿਸ਼ ਕਰਦਾ ਹੈ, ਕੁਝ ਇਸੇ ਤਰ੍ਹਾਂ ਦਾ ਅੰਦਾਜ਼ ਰਵਿਦਾਸ ਜੀ ਵਿਅੰਗ-ਰਚਨਾ ਵਿਚ ਨਿਰੂਪਿਤ ਹੁੰਦਾ ਹੈ। ਦੇਖੋ :

ਮਾਟੀ ਕੋ ਪੁਤਰਾ ਕੈਸੇ ਨਚਤੁ ਹੈ॥
ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤ ਹੈ॥੧॥ਰਹਾਉ॥
ਜਬ ਕਛੁ ਪਾਵੈ ਤਬ ਗਰਬੁ ਕਰਤ ਹੈ॥
ਮਾਇਆ ਗਈ ਤਬ ਰੋਵਨੁ ਲਗਤੁ ਹੈ॥੧॥ *(ਰਾਗ ਆਸਾ, ੪੮੬)*

ਕਬੀਰ ਜੀ ਦੇ ਵਿਅੰਗ-ਬਾਣ ਵਧੇਰੇ ਤਿੱਖੇ ਅਤੇ ਟੋਕਵੇਂ ਹਨ। ਆਪ ਪਾਖੰਡੀਆਂ, ਭੇਖਧਾਰੀਆਂ ਅਤੇ ਕਰਮ-ਕਾਂਡੀਆਂ ਨੂੰ ਸਪਸ਼ਟ ਰੂਪ ਵਿਚ ਵੰਗਾਰਦੇ ਹੋਏ ਨਜ਼ਰ ਆਉਂਦੇ ਹਨ। ਇਕ ਪ੍ਰਮਾਣ ਦੇਖੋ :

ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ॥
ਗਲੀ ਜਿਨਾ ਜਪਮਾਲੀਆ ਲੋਟੇ ਹਥਿ ਨਿਬਗ॥
ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ॥੧॥
ਐਸੇ ਸੰਤ ਨ ਮੋ ਕਉ ਭਾਵਹਿ॥
ਡਾਲਾ ਸਿਉ ਪੇਡਾ ਗਟਕਾਵਹਿ॥੧॥ਰਹਾਉ॥ *(ਰਾਗ ਆਸਾ, ੪੭੫)*

ਭਗਤ-ਬਾਣੀ ਵਿਚ 'ਬਿੰਬਾਂ' ਦਾ ਭਰਪੂਰ ਪ੍ਰਯੋਗ ਹੋਇਆ ਹੈ। ਇਨ੍ਹਾਂ ਬਿੰਬਾਂ ਵਿਚ ਉਨ੍ਹਾਂ ਦੇ ਸਮਕਾਲੀ ਸਮਾਜ ਦੇ ਬੜੇ ਜੀਵੰਤ ਚਿਤਰ ਪ੍ਰਸਤੁਤ ਹੋਏ ਹਨ। ਇਸ ਤਰ੍ਹਾਂ ਚੌਧਵੀਂ-ਪੰਦਰ੍ਹਵੀਂ ਸਦੀ ਦੇ ਸਮਾਜ ਦਾ ਅਧਿਐਨ ਕਰਨ ਵਾਸਤੇ ਇਹ ਬਾਣੀ ਇਕ ਪ੍ਰਮਾਣਿਕ ਦਸਤਾਵੇਜ਼ ਦੀ ਭੂਮਿਕਾ ਨਿਭਾਉਂਦੀ ਹੈ। ਇਸ ਵਿਚ ਉਸ ਸਮੇਂ ਦੇ ਆਚਾਰ-ਵਿਹਾਰ, ਕੰਮ-ਕਾਜ ਅਤੇ ਕਦਰਾਂ-ਕੀਮਤਾਂ ਦੀ ਭਰਪੂਰ ਅਭਿਵਿਅਕਤੀ ਹੋਈ ਹੈ। ਕੁਝ ਪ੍ਰਮਾਣ ਦੇਖੋ :

ਆਨੀ ਲੇ ਕਾਗਦੁ ਕਾਟੀ ਲੇ ਗੂਡੀ ਆਕਾਸ ਮਧੇ ਭਰਮੀਅਲੇ॥
ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ॥੧॥
ਮਨੁ ਰਾਮ ਨਾਮਾ ਬੇਧੀਅਲੇ॥
ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ॥੧॥ ਰਹਾਉ॥

*(ਨਾਮਦੇਵ, ਰਾਮਕਲੀ, ੯੭੨)*

ਤੁਝਹਿ ਸੁਝੰਤਾ ਕਛੂ ਨਾਹਿ॥ ਪਹਿਰਾਵਾ ਦੇਖੇ ਊਭਿ ਜਾਹਿ॥
ਗਰਬਵਤੀ ਕਾ ਨਾਹੀ ਠਾਉ॥ ਤੇਰੀ ਗਰਦਨਿ ਊਪਰਿ ਲਵੈ ਕਾਉ॥
ਤੂ ਕਾਂਇ ਗਰਬਹਿ ਬਾਵਲੀ॥
ਜੈਸੇ ਭਾਦਉ ਖੂੰਬ ਰਾਜੁ ਤੂ ਤਿਸ ਤੇ ਖਰੀ ਉਤਾਵਲੀ॥੧॥ ਰਹਾਉ॥

*(ਰਵਿਦਾਸ, ਬਸੰਤ, ੧੧੯੬)*

ਫੀਲੁ ਰਬਾਬੀ ਬਲਦੁ ਪਖਾਵਜ ਕਊਆ ਤਾਲ ਬਜਾਵੈ॥
ਪਹਿਰਿ ਚੋਲਨਾ ਗਦਹਾ ਨਾਚੈ ਭੈਸਾ ਭਗਤਿ ਕਰਾਵੈ॥੧॥
ਰਾਜਾ ਰਾਮ ਕਕਰੀਆ ਬਰੇ ਪਕਾਏ॥
ਕਿਨੈ ਬੂਝਨਹਾਰੈ ਖਾਏ॥੧॥ ਰਹਾਉ॥ *(ਕਬੀਰ, ਆਸਾ, ੪੭੭)*

ਭਗਤ-ਬਾਣੀ ਵਿਚ 'ਅਲੰਕਾਰਾਂ' ਦੀ ਵੰਨ-ਸੁਵੰਨਤਾ ਹੈ। ਹਰ ਭਗਤ ਕਵੀ ਨੇ ਆਪਣੇ-ਆਪਣੇ ਆਂਚਲ ਵਿਚ ਪ੍ਰਚਲਿਤ ਕਾਵਿ-ਵਿਧੀਆਂ ਅਤੇ ਅਲੰਕਾਰ ਯੋਜਨਾਵਾਂ ਦਾ ਭਰਪੂਰ ਪ੍ਰਯੋਗ ਕੀਤਾ ਹੈ। ਰੂਪਕ, ਉਪਮਾ, ਦ੍ਰਿਸ਼ਟਾਂਤ, ਅਨੁਪ੍ਰਾਸ, ਵਕ੍ਰੋਕਤੀ ਅਤੇ ਲੋਕੋਕਤੀ ਆਦਿ ਅਲੰਕਾਰਾਂ ਨੇ ਭਗਤ-ਬਾਣੀ ਨੂੰ ਬੇਹੱਦ ਸਰਸ ਅਤੇ ਸੁੰਦਰ ਬਣਾ ਦਿੱਤਾ ਹੈ। 'ਰਸ-ਯੋਜਨਾਵਾਂ' ਦੀ ਦ੍ਰਿਸ਼ਟੀ ਤੋਂ ਵੀ ਭਗਤ-ਬਾਣੀ ਵੰਨ-ਸੁਵੰਨੀ ਹੈ। ਇਸ ਵਿਚ ਸ਼ਾਂਤ ਰਸ ਦੇ ਨਾਲ-ਨਾਲ ਕਰੁਣਾ, ਵੀਰ, ਸ਼ਿੰਗਾਰ, ਅਦਭੁਤ ਅਤੇ ਹਾਸ ਆਦਿਕ ਰਸਾਂ ਦਾ ਬੜਾ ਚਮਤਕਾਰੀ ਪ੍ਰਯੋਗ ਹੋਇਆ ਹੈ। ਦੇਖੋ :

**ਸ਼ਾਂਤ ਰਸ**

ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥
ਰਾਮ ਬਿਨਾ ਕੋ ਬੋਲੈ ਰੇ॥੧॥ ਰਹਾਉ॥ *(ਭਗਤ ਨਾਮਦੇਵ)*

**ਕਰੁਣ ਰਸ**

ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ॥
ਅਸਟ ਦਸਾ ਸਿਧਿ ਕਰਤਲੈ ਸਭ ਕ੍ਰਿਪਾ ਤੁਮਾਰੀ॥ *(ਭਗਤ ਰਵਿਦਾਸ)*

**ਵਾਤਸਲ ਰਸ**

ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ॥
ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ॥ *(ਭਗਤ ਰਵਿਦਾਸ)*

**ਅਦੁਭਤ ਰਸ**

ਐਸੋ ਅਚਰਜ ਦੇਖਿਓ ਕਬੀਰ॥ ਦਧ ਕੈ ਭੋਲੈ ਬਿਰੋਲੈ ਨੀਰੁ॥੧॥ਰਹਾਉ॥
ਹਰੀ ਅੰਗੂਰੀ ਗਦਹਾ ਚਰੈ॥ ਨਿਤ ਉਠਿ ਹਾਸੈ ਹੀਗੈ ਮਰੈ॥੧॥
*(ਭਗਤ ਕਬੀਰ)*

**ਬੀਰ ਰਸ**

ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥੧॥
ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥੨॥ *(ਭਗਤ ਕਬੀਰ)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਸਾਰੇ ਭਗਤ ਜਨਾਂ ਨੇ ਆਪਣੀ ਅਗਰਗਾਮੀ ਵਿਚਾਰਧਾਰਾ ਦੇ ਪ੍ਰਚਾਰ ਲਈ ਪੂਰੇ ਭਾਰਤਵਰਸ਼ ਦਾ ਭ੍ਰਮਣ ਕੀਤਾ। ਇਹੀ ਕਾਰਨ ਹੈ ਕਿ ਉਨ੍ਹਾਂ ਨੇ ਆਪਣੇ ਭਾਵਾਂ ਦੇ ਪ੍ਰਕਾਸ਼ ਵਾਸਤੇ ਸੰਤ-ਭਾਖਾ ਦਾ ਪ੍ਰਯੋਗ ਕੀਤਾ ਹੈ। ਇਹ ਬੋਲੀ ਉਸ ਸਮੇਂ ਸਮੁੱਚੇ ਭਾਰਤ ਵਿਚ ਚੰਗੀ ਤਰ੍ਹਾਂ ਨਾਲ ਸਮਝੀ ਜਾਂਦੀ ਸੀ। ਗੁਰੂ ਨਾਨਕ ਦੇਵ ਜੀ ਅਤੇ ਸਿੱਖ ਗੁਰੂ ਸਾਹਿਬਾਨ ਦੀ ਬਾਣੀ ਉਪਰ ਵੀ ਇਸ ਬੋਲੀ ਦਾ ਬੜਾ ਸਪੱਸ਼ਟ ਪ੍ਰਭਾਵ ਨਜ਼ਰ ਆ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਉਦਾਸੀਆਂ ਦੇ ਦੌਰਾਨ ਭਾਰਤ ਦੇ ਪ੍ਰਮੁਖ ਸੰਤਾਂ-ਭਗਤਾਂ ਦੀ ਬਾਣੀ ਨੂੰ ਪ੍ਰਮਾਣਿਕ ਰੂਪ ਵਿਚ ਸੰਭਾਲ ਲਿਆ, ਨਹੀਂ ਤਾਂ ਇਸ ਬਾਣੀ ਵਿਚ ਬਹੁਤ ਸਾਰੀ ਮਿਲਾਵਟ ਹੋ ਜਾਣੀ ਸੀ ਅਤੇ ਇਸ ਦੇ ਸ਼ੁੱਧ ਸਰੂਪ ਤਕ ਪਹੁੰਚਣਾ ਬਹੁਤ ਕਠਿਨ ਹੋ ਜਾਣਾ ਸੀ।

# ਭਗਤ ਰਵਿਦਾਸ : ਜੀਵਨ ਬ੍ਰਿਤਾਂਤ

ਮੱਧਕਾਲੀਨ ਭਾਰਤ ਵਿਚ ਬ੍ਰਾਹਮਣੀ ਕਰਮ-ਕਾਂਡ ਦੇ ਵਿਰੋਧ ਵਿਚ ਜੋ ਭਗਤੀ ਪਰੰਪਰਾ ਉੱਭਰ ਕੇ ਸਾਹਮਣੇ ਆਈ, ਭਗਤ ਰਵਿਦਾਸ ਜੀ ਇਸ ਪਰੰਪਰਾ ਦੇ ਸ਼ਿਰੋਮਣੀ ਅੰਗ ਸਨ। ਬ੍ਰਾਹਮਣੀ ਕਰਮ-ਕਾਂਡ ਅਤੇ ਵਰਣ-ਵਿਵਸਥਾ ਨੇ ਸ਼ੂਦਰ ਕਹੇ ਜਾਂਦੇ ਭਾਰਤੀ ਸਮਾਜ ਦੇ ਇਕ ਵੱਡੇ ਵਰਗ ਨੂੰ ਪੂਰੀ ਤਰ੍ਹਾਂ ਆਪਣੇ ਤ੍ਰਿਸਕਾਰ ਦਾ ਵਿਸ਼ਾ ਬਣਾਇਆ ਹੋਇਆ ਸੀ। ਇਹ ਵਰਗ ਜਾਨਵਰਾਂ ਤੋਂ ਵੀ ਭੈੜੀ ਜ਼ਿੰਦਗੀ ਬਤੀਤ ਕਰਨ ਲਈ ਵਿਵੱਸ਼ ਸੀ। ਬੇਸ਼ਕ ਬੁੱਧ ਧਰਮ ਅਤੇ ਜੈਨ ਮਤਿ ਨੇ ਮਨੁੱਖੀ ਸਮਾਨਤਾ ਦੇ ਸਿੱਧਾਂਤ ਨੂੰ ਅਗਰ-ਭੂਮੀ ਵਿਚ ਲਿਆ ਕੇ ਮਾਨਵਤਾਵਾਦ ਦਾ ਬੀਜ ਆਰੋਪਿਤ ਕਰਨ ਦੀ ਕੋਸ਼ਿਸ਼ ਤਾਂ ਕੀਤੀ, ਪਰੰਤੂ ਉਨ੍ਹਾਂ ਦੀ ਇਹ ਕੋਸ਼ਿਸ਼ ਏਨੀ ਸਮਰੱਥ ਨਹੀਂ ਸੀ ਕਿ ਉਹ ਭਾਰਤੀ ਸਮਾਜ ਦੇ ਸੰਸਕਾਰਾਂ ਵਿਚ ਡੂੰਘਾ ਉਤਰ ਕੇ ਸਮਾਜ ਵਿਚ ਕੋਈ ਰੂਪਾਂਤਰਣ ਲਿਆ ਸਕੇ। ਇਹ ਸਿਹਰਾ ਮੱਧ ਕਾਲ ਵਿਚ ਜਨਮੇ ਕੁਝ ਭਗਤਾਂ ਦੇ ਸਿਰ ਹੀ ਜਾਂਦਾ ਹੈ ਕਿ ਉਨ੍ਹਾਂ ਨੇ ਦਲਿਤ ਚੇਤਨਾ ਨੂੰ ਆਪਣੀ ਸੰਵੇਦਨਾ ਦਾ ਅੰਗ ਬਣਾ ਕੇ ਇਕ ਨਵੇਂ ਸਮਾਜ ਦੀ ਸਿਰਜਣਾ ਦਾ ਸੰਕਲਪ ਪ੍ਰਸਤੁਤ ਕੀਤਾ।

ਭਗਤ ਰਵਿਦਾਸ ਜੀ ਉੱਤਰੀ ਭਾਰਤ ਦੀ ਸੰਤ-ਪਰੰਪਰਾ ਦੇ ਇਕ ਅਜਿਹੇ ਮਹਾਨ ਭਗਤ ਸਨ ਜਿਨ੍ਹਾਂ ਦੇ ਜਨਮ ਅਤੇ ਜੀਵਨ ਬਾਰੇ ਮਿਲਦੇ ਵੇਰਵੇ ਅਜੇ ਮਿਥਿਹਾਸ ਦੀ ਧੁੰਦ ਵਿਚ ਹੀ ਲਪੇਟੇ ਹੋਏ ਹਨ। ਭਗਤ ਜੀ ਦੇ ਜਨਮ-ਸਾਲ ਅਤੇ ਜਨਮ-ਸਥਾਨ ਬਾਰੇ ਮਿਲਦੇ ਵੇਰਵੇ ਵੀ ਇਕ ਦੂਜੇ ਦੇ ਵਿਰੋਧੀ ਹਨ। ਪ੍ਰਿਥਵੀ ਸਿੰਘ ਆਜ਼ਾਦ ਨੇ ਇਕ ਸ਼ਲੋਕ ਤੋਂ ਮਿਲਦੀ ਸੂਚਨਾ ਅਨੁਸਾਰ ਆਪ ਦੀ ਜਨਮ-ਤਿਥੀ ਮਾਘ ਸੁਦੀ 15 ਸੰਮਤ 1433 ਨੂੰ ਮੰਨਿਆ ਹੈ :

**ਚੌਦਾਂ ਸੌ ਤੇਤੀਸ ਕੀ ਮਾਘ ਸੁਦੀ ਪੰਦਰਾਸ॥**
**ਦੁਖੀਉਂ ਕੇ ਕਲਿਆਨ ਹਿਤ ਪ੍ਰਗਟੇ ਸ੍ਰੀ ਰਵਿਦਾਸ॥**

ਪਰ ਇਹ ਸ਼ਲੋਕ ਕਿਸ ਸਰੋਤ ਤੋਂ ਲਿਆ ਗਿਆ ਹੈ ਅਤੇ ਇਹ ਪ੍ਰਮਾਣੀਕ ਹੈ ਵੀ ਕਿ ਨਹੀਂ ? ਇਹ ਜਾਣਨ ਲਈ ਕੋਈ ਹਵਾਲਾ ਨਹੀਂ ਮਿਲਦਾ। ਹਿੰਦੀ ਸਾਹਿੱਤ ਦੇ ਵਿਦਵਾਨਾਂ ਡਾ. ਗੋਵਿੰਦ ਤ੍ਰਿਗੁਣਾਇਤ ਨੇ 1414 ਈ., ਡਾ. ਰਾਮ ਕੁਮਾਰ ਵਰਮਾ ਨੇ 1397 ਈ., ਡਾ. ਯੋਗੇਂਦਰ ਸਿੰਘ ਨੇ 1443 ਈ. ਨੂੰ ਰਵਿਦਾਸ ਜੀ ਦਾ ਜਨਮ-ਸਾਲ ਮੰਨਿਆ ਹੈ। ਅਖਿਲ ਭਾਰਤੀ ਰਵਿਦਾਸ ਸਾਹਿੱਤ ਪਰਿਸ਼ਦ ਦਿੱਲੀ ਵਾਲੇ ਭਗਤ ਜੀ ਦਾ ਜਨਮ ਮਾਘ ਦੀ ਪੂਰਨਮਾਸ਼ੀ 1433 ਬਿਕ੍ਰਮੀ ਅਰਥਾਤ 1376 ਈ. ਮੰਨਦੇ ਹਨ। ਇਸ ਲਈ ਹੋਰ



 

ਕਿਸੇ ਭਰੋਸੇਯੋਗ ਪ੍ਰਮਾਣ ਦੀ ਅਣਹੋਂਦ ਵਿਚ ਇਸੇ ਮਿਤੀ ਨੂੰ ਸਵੀਕਾਰ ਕਰ ਲੈਂਦੇ ਹਾਂ।

ਭਗਤ ਰਵਿਦਾਸ ਜੀ ਦੇ ਜੀਵਨ ਸੰਬੰਧੀ ਇਕ ਹੋਰ ਕਠਨਾਈ ਉਨ੍ਹਾਂ ਦੇ ਜਨਮਸਥਾਨ ਨੂੰ ਨਿਰਧਾਰਿਤ ਕਰਨ ਦੇ ਸਿਲਸਿਲੇ ਵਿਚ ਪੇਸ਼ ਆਉਂਦੀ ਹੈ। ਭਗਤ ਜੀ ਦੇ ਬਨਾਰਸ ਦੇ ਵਾਸੀ ਹੋਣ ਅਤੇ ਮਰੇ ਹੋਏ ਡੰਗਰ ਢੋਣ ਦਾ ਕੰਮ ਕਰਨ ਦੀ ਸੂਚਨਾ ਉਨ੍ਹਾਂ ਦੇ ਇਕ ਸ਼ਬਦ ਤੋਂ ਪ੍ਰਾਪਤ ਹੋ ਜਾਂਦੀ ਹੈ:

**ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ**
**ਨਿਤਹਿ ਬਨਾਰਸੀ ਆਸ ਪਾਸਾ॥** *(ਪੰਨਾ ੧੨੯੩)*

ਕੁਝ ਵਿਦਵਾਨ ਜਿਨ੍ਹਾਂ ਵਿਚ ਆਚਾਰੀਆ ਪ੍ਰਿਥੀ ਸਿੰਘ ਆਜ਼ਾਦ ਪ੍ਰਮੁੱਖ ਹਨ, ਆਪ ਦਾ ਜਨਮ-ਸਥਾਨ ਬਨਾਰਸ ਦੇ ਨਜ਼ਦੀਕ ਇਕ ਪਿੰਡ ਮੰਡੂਰ ਨੂੰ ਮੰਨਦੇ ਹਨ। ਤੀਜੀ ਧਿਰ ਉਨ੍ਹਾਂ ਵਿਦਵਾਨਾਂ ਦੀ ਹੈ ਜੋ ਗੁਜਰਾਤ ਅਤੇ ਰਾਜਸਥਾਨ ਵਿਚ ਬਣੀਆਂ ਰਵਿਦਾਸ ਜੀ ਦੀਆਂ ਯਾਦਗਾਰਾਂ ਦੇ ਆਧਾਰ ਤੇ ਆਪ ਦੇ ਗੁਜਰਾਤ ਜਾਂ ਰਾਜਸਥਾਨ ਦੇ ਨਿਵਾਸੀ ਹੋਣ ਦਾ ਮਤਿ ਪ੍ਰਗਟ ਕਰਦੇ ਹਨ। ਭਾਵੇਂ ਅਜੇ ਤਕ ਆਪ ਦੇ ਜਨਮ-ਸਥਾਨ ਬਾਰੇ ਕੋਈ ਸਪੱਸ਼ਟ ਨਿਰਣਾ ਤਾਂ ਨਹੀਂ ਹੋ ਸਕਿਆ ਪਰ ਤਾਂ ਵੀ ਆਪ ਦਾ ਜਨਮ-ਸਥਾਨ ਬਨਾਰਸ ਜਾਂ ਇਸ ਦੇ ਆਸ-ਪਾਸ ਦੇ ਕਿਸੇ ਸਥਾਨ ਨੂੰ ਮੰਨਣ ਵਿਚ ਹੀ ਆਮ ਸਹਿਮਤੀ ਹੈ। ਬਨਾਰਸ ਹਿੰਦੂ ਯੂਨੀਵਰਸਿਟੀ ਦੇ ਪੱਛਮੀ ਦਰਵਾਜ਼ੇ ਨੂੰ ਲੰਘ ਕੇ ਇਕ ਪਿੰਡ 'ਸੀਰ ਗੋਵਰਧਨਪੁਰਾ' (ਜੋ ਹੁਣ ਬਨਾਰਸ ਦਾ ਹੀ ਇਕ ਹਿੱਸਾ ਹੈ), ਨੂੰ ਰਵਿਦਾਸ ਜੀ ਦਾ ਜਨਮ-ਸਥਾਨ ਮੰਨਿਆ ਜਾਂਦਾ ਹੈ। ਇਥੇ ਰਵਿਦਾਸ ਜੀ ਦੀਆਂ ਦੋ ਯਾਦਗਾਰੀ ਵਸਤਾਂ, ਇਕ ਰੰਬੀ ਅਤੇ ਇਕ ਸੰਖ, ਵੀ ਪਈਆਂ ਹਨ ਅਤੇ ਅੱਜ-ਕਲ੍ਹ ਇਸ ਸਥਾਨ ਤੇ ਇਕ ਚਾਰ-ਮੰਜ਼ਲਾ ਮੰਦਰ ਵੀ ਬਣਿਆ ਹੋਇਆ ਹੈ।

ਭਗਤ ਰਵਿਦਾਸ ਜੀ ਭਗਤੀ ਮਾਰਗ ਦੀ ਅਦਵੈਤਵਾਦੀ ਪਰੰਪਰਾ ਨਾਲ ਸੰਬੰਧ ਰੱਖਦੇ ਸਨ। ਇਸ ਲਈ ਆਪ ਨਿਰਗੁਣ ਪਰਮਾਤਮਾ ਦੀ ਉਪਾਸਨਾ ਕਰਦੇ ਸਨ। ਪਰ ਭਗਤੀ ਮਾਰਗ ਨਾਲ ਜੁੜੇ ਹੋਏ ਕੁਝ ਹੋਰ ਮਹਾਨ ਸੰਤਾਂ ਅਤੇ ਭਗਤਾਂ ਵਾਂਗ ਆਪ ਨਿਰਗੁਣ ਅਤੇ ਸਗੁਣ ਵਿਚ ਕੋਈ ਸਪੱਸ਼ਟ ਵਿਭਾਜਨ-ਰੇਖਾ ਨਹੀਂ ਖਿੱਚਦੇ। ਨਿਰਗੁਣ ਪਰਮਾਤਮਾ ਦੇ ਪੂਜਕ ਹੋਣ ਦੇ ਬਾਵਜੂਦ ਰਹੱਸਵਾਦੀ ਖਿਣਾਂ ਵਿਚ, ਪ੍ਰਭੂ ਮਿਲਣ ਦੀ ਤੀਬਰ ਅਨੁਭੂਤੀ ਆਪ ਨੂੰ ਸਗੁਣ ਭਗਤੀ ਪਰੰਪਰਾ ਦੇ ਨੇੜੇ ਵੀ ਲੈ ਜਾਂਦੀ ਹੈ। ਇਸ ਤਰ੍ਹਾਂ ਆਪ ਪਰਮਾਤਮਾ ਦੇ ਨਿਰਗੁਣ ਅਤੇ ਸਗੁਣ ਦੋਹਾਂ ਰੂਪਾਂ ਦੇ ਦਰਮਿਆਨ ਇਕ ਸੰਤੁਲਨ ਦੀ ਸਿਰਜਣਾ ਕਰਦੇ ਨਜ਼ਰ ਆਉਂਦੇ ਹਨ। ਸ਼ੰਕਰ ਆਚਾਰੀਆ ਦੇ ਅਦਵੈਤਵਾਦ ਨਾਲੋਂ ਆਪ ਰਾਮਾਨੁਜ ਦੇ ਵਿਸ਼ਿਸ਼ਟਾਦ੍ਵੈਤ ਦੇ ਵਧੇਰੇ ਨੇੜੇ ਹਨ, ਕਿਉਂਕਿ ਜਿਥੇ ਸ਼ੰਕਰ ਦਾ ਅਦਵੈਤਵਾਦ, ਗਿਆਨ ਦੇ ਕੋਰੇ ਮੰਚ-ਸਥਲ ਉੱਤੇ ਇਸਥਿਤ ਹੈ ਉਥੇ ਰਾਮਾਨੁਜ ਦਾ ਵਿਸ਼ਿਸ਼ਟਾਦਵੈਤ ਪ੍ਰੇਮਾ-ਭਗਤੀ ਉੱਤੇ ਆਧਾਰਿਤ ਹੈ। ਇਸ ਪ੍ਰੇਮਾ-ਭਗਤੀ ਦੇ ਮਾਰਗ ਵਿਚ ਜੀਵਾਤਮਾ ਅਤੇ ਪਰਮਾਤਮਾ ਦੇ ਦਰਮਿਆਨ ਕੋਈ ਦ੍ਵੈਤ ਹੈ ਵੀ ਅਤੇ ਨਹੀਂ ਵੀ। ਰਵਿਦਾਸ-ਬਾਣੀ ਵਿਚ ਇਸ ਵਿਸ਼ਿਸ਼ਟਾਦਵੈਤ ਦਾ ਨਕਸ਼ਾ ਇਸ ਪ੍ਰਕਾਰ ਖਿਚਿਆ ਗਿਆ ਹੈ:



 

**ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥**
**ਕਨਕ ਕਟਿਕ ਜਲ ਤਰੰਗ ਜੈਸਾ॥**
**ਜਉ ਪੈ ਹਮ ਨਾ ਪਾਪ ਕਰੰਤਾ ਅਹੇ ਅਨੰਤਾ॥**
**ਪਤਿਤ ਪਾਵਨ ਨਾਮੁ ਕੈਸੇ ਹੁੰਤਾ॥ਰਹਾਉ॥** *(ਸਿਰੀ ਰਾਗ, ਪੰਨਾ ੯੩)*

ਭਗਤੀ ਮਾਰਗ ਵਿਚ 'ਸਤਿਗੁਰੂ' ਦੇ ਸੰਕਲਪ ਨੂੰ ਵਿਸ਼ੇਸ਼ ਮਹੱਤਵ ਪ੍ਰਾਪਤ ਹੈ। ਹਰ ਇਕ ਭਗਤ ਜਨ ਨੇ ਇਹ ਸਪੱਸ਼ਟ ਤੌਰ ਤੇ ਦ੍ਰਿੜ੍ਹ ਕਰਵਾਇਆ ਹੈ ਕਿ ਸਤਿਗੁਰੂ ਦੀ ਕ੍ਰਿਪਾ ਤੋਂ ਬਿਨਾਂ ਪਰਮਾਤਮਾ ਦੀ ਪ੍ਰਾਪਤੀ ਹੋਣੀ ਕਠਿਨ ਹੈ। ਇਸ ਪ੍ਰਸੰਗ ਵਿਚ ਕੁਝ ਵਿਦਵਾਨਾਂ ਵਲੋਂ ਇਹ ਸਵਾਲ ਉਠਾਇਆ ਗਿਆ ਹੈ ਕਿ ਰਵਿਦਾਸ ਜੀ ਦੇ ਆਪਣੇ ਗੁਰੂ ਕੌਣ ਸਨ। ਕਿਉਂਕਿ ਪ੍ਰੇਮਾਭਗਤੀ ਦੀ ਪਰੰਪਰਾ ਰਾਮਾਨੁਜ ਨਾਲ ਸ਼ੁਰੂ ਹੁੰਦੀ ਹੈ, ਇਸ ਲਈ ਬਹੁਤੇ ਵਿਦਵਾਨ ਆਪ ਨੂੰ ਰਾਮਾਨੁਜ ਨਾਲ ਜੋੜਨ ਦੀ ਕੋਸ਼ਿਸ਼ ਕਰਦੇ ਹਨ। ਉਨ੍ਹਾਂ ਅਨੁਸਾਰ ਰਾਮਾਨੁਜ ਦੁਆਰਾ ਸ਼ੁਰੂ ਹੋਈ ਪ੍ਰੇਮਾ-ਭਗਤੀ ਦੀ ਪਰੰਪਰਾ ਵਿਚ ਦੇਵਾਨੰਦ, ਹਰੀਆਨੰਦ ਅਤੇ ਰਾਮਾਨੰਦ ਆਦਿਕ ਸੰਤ ਪੈਦਾ ਹੋਏ ਅਤੇ ਰਵਿਦਾਸ ਜੀ ਇਸੇ ਰਾਮਾਨੰਦ ਜੀ ਦੇ ਹੀ ਸ਼ਿਸ਼ ਸਨ। ਮੈਕਾਲਿਫ, ਡਾ. ਰਾਮ ਕੁਮਾਰ ਵਰਮਾ, ਰਾਮ ਚੰਦ੍ਰ ਸ਼ੁਕਲ, ਡਾ. ਗਣਪਤਿ ਚੰਦ੍ਰ ਗੁਪਤ, ਡਾ. ਗੋਵਿੰਦ ਤ੍ਰਿਗੁਣਾਯਤ ਅਤੇ ਲਾਲ ਸਿੰਘ ਨਰੋਤਮ ਦਾ ਇਹੀ ਮਤਿ ਹੈ। ਉਨ੍ਹਾਂ ਅਨੁਸਾਰ ਨਿਸ਼ਚੈ ਹੀ ਰਾਮਾਨੰਦ ਜੀ, ਭਗਤ ਰਵਿਦਾਸ ਦੇ ਗੁਰੂ ਸਨ।

ਪਰੰਤੂ ਰਵਿਦਾਸ-ਬਾਣੀ ਵਿਚੋਂ ਸ੍ਰੀ ਰਾਮਾਨੰਦ ਦੇ ਬਾਰੇ ਅਜਿਹਾ ਕੋਈ ਪ੍ਰਮਾਣ ਨਹੀਂ ਮਿਲਦਾ ਜਿਥੋਂ ਇਹ ਸਿੱਧ ਹੋ ਸਕੇ ਕਿ ਆਪ ਰਵਿਦਾਸ ਜੀ ਦੇ ਗੁਰੂ ਸਨ। ਭਗਤ ਰਵਿਦਾਸ ਨੇ ਨਾਮਦੇਵ ਜੀ, ਕਬੀਰ ਜੀ, ਸਧਨਾ ਜੀ ਆਦਿ ਬਾਰੇ ਤਾਂ ਸੰਕੇਤ ਕੀਤੇ ਹਨ ਕਿ ਉਹ ਮਹਾਂਪੁਰਖ ਸਨ ਅਤੇ ਉਨ੍ਹਾਂ ਨੇ ਮੁਕਤੀ ਦੀ ਪ੍ਰਾਪਤੀ ਕਰ ਲਈ ਸੀ, ਪਰੰਤੂ ਰਾਮਾਨੰਦ ਜੀ ਬਾਰੇ ਅਜਿਹਾ ਕੋਈ ਵੇਰਵਾ ਨਹੀਂ ਮਿਲਦਾ। ਵੇਖੋ :

**ਹਰਿ ਕੇ ਨਾਮ ਕਬੀਰ ਉਜਾਗਰ॥**
**ਜਨਮ ਜਨਮ ਕੇ ਕਾਟੇ ਕਾਗਰ॥**
**ਨਿਮਤ ਨਾਮ ਦੇਉ ਦੂਧੁ ਪੀਆਇਆ॥**
**ਤਉ ਜਗ ਜਨਮ ਸੰਕਟ ਨਹੀਂ ਆਇਆ॥** *(ਰਾਗ ਆਸਾ, ਪੰਨਾ ੪੮੭)*

**ਨਾਮਦੇਵ ਕਬੀਰ ਤਿਲੋਚਨ ਸਧਨਾ ਸੇਨੁ ਤਰੈ॥**
**ਕਹਿ ਰਵਿਦਾਸ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ॥**

*(ਰਾਗ ਮਾਰੂ, ਪੰਨਾ ੧੧੦੬!*

ਭਗਤ ਰਵਿਦਾਸ ਅਤੇ ਭਗਤ ਕਬੀਰ ਦੇ ਇਕ-ਦੂਜੇ ਨਾਲ ਸਮਕਾਲੀ ਹੋਣ ਬਾਰੇ ਵਿਦਵਾਨਾਂ ਵਿਚ ਕਾਫ਼ੀ ਸਹਿਮਤੀ ਹੈ। ਵਰਤਮਾਨ ਖੋਜ ਅਨੁਸਾਰ ਕਬੀਰ ਜੀ ਦਾ ਸਮਾਂ 1433 ਬਿਕ੍ਰਮੀ ਤੋਂ 1495 ਬਿਕ੍ਰਮੀ ਮੰਨਿਆ ਗਿਆ ਹੈ। ਇਸ ਹਿਸਾਬ ਨਾਲ ਭਗਤ ਰਵਿਦਾਸ ਅਤੇ ਭਗਤ ਕਬੀਰ ਦੇ, ਇਕ-ਦੂਜੇ ਦੇ ਸਮਕਾਲੀ ਹੋਣ ਬਾਰੇ ਕੋਈ ਸ਼ੱਕ ਨਹੀਂ ਰਹਿ ਜਾਂਦਾ। ਸੰਤ-ਸਾਹਿੱਤ ਦੇ ਲਗਪਗ ਸਾਰੇ ਵਿਦਵਾਨ ਜਿਵੇਂ ਮੈਕਾਲਿਫ਼, ਮੈਕਲੋਡ,



 

ਭਾਈ ਜੋਧ ਸਿੰਘ, ਡਾ. ਰਾਮ ਕੁਮਾਰ ਵਰਮਾ, ਰਾਮ ਚੰਦ੍ਰ ਸ਼ੁਕਲ, ਪਰਸ਼ੂਰਾਮ ਚਤੁਰਵੇਦੀ ਅਤੇ ਡਾ. ਹਜ਼ਾਰੀ ਪ੍ਰਸ਼ਾਦ ਦਿੱਵੇਦੀ ਇਸ ਮਤਿ ਦੀ ਪੁਸ਼ਟੀ ਕਰਦੇ ਹਨ। ਡਾ. ਹਜ਼ਾਰੀ ਪ੍ਰਸ਼ਾਦ ਦਿੱਵੇਦੀ ਦਾ ਮਤਿ ਹੈ ਕਿ ਭਗਤ ਕਬੀਰ ਜੀ, ਰਵਿਦਾਸ ਨਾਲੋਂ ਉਮਰ ਵਿਚ ਕੁੱਝ ਵੱਡੇ ਸਨ। 'ਕਬੀਰ-ਰੈਦਾਸ ਸੰਵਾਦ' ਨਾਮੀ ਹੱਥ-ਲਿਖਤ ਤੋਂ ਵੀ ਇਸੇ ਵਿਚਾਰ ਦੀ ਪੁਸ਼ਟੀ ਹੁੰਦੀ ਹੈ (ਹੱਥ ਲਿਖਤ ਨੰ. 1843, ਸਿਟੀ ਪੈਲੇਸ, ਜੋਧਪੁਰ):

**ਤਬ ਰੈਦਾਸ ਵਿਚਾਰੀ ਬਾਤਾ।**
**ਗੁਰੂ ਸਮਾਨ ਕਬੀਰ ਬੜ ਭ੍ਰਾਤਾ।**

ਕੁਝ ਪੁਸਤਕਾਂ ਵਿਚ ਭਗਤ ਰਵਿਦਾਸ ਦੀ ਗੁਰੂ ਨਾਨਕ ਦੇਵ ਜੀ ਨਾਲ ਮੁਲਾਕਾਤ ਦਾ ਜ਼ਿਕਰ ਵੀ ਆਇਆ ਹੈ। ਪ੍ਰਿਥੀ ਸਿੰਘ ਆਜ਼ਾਦ ਦੇ ਕਥਨ ਅਨੁਸਾਰ ਗੁਰੂ ਨਾਨਕ ਦੇਵ ਜੀ ਦੇ ਜਨਮ ਸਮੇਂ (ਸੰਮਤ 1526) ਭਗਤ ਰਵਿਦਾਸ ਜੀ ਦੀ ਉਮਰ 93 ਵਰ੍ਹੇ ਦੀ ਹੋ ਚੁੱਕੀ ਸੀ। ਉਨ੍ਹਾਂ ਅਨੁਸਾਰ ਭਗਤ ਰਵਿਦਾਸ ਜੀ ਅਤੇ ਗੁਰੂ ਨਾਨਕ ਦੇਵ ਜੀ ਦੀ ਭੇਂਟ 1555 ਵਿਚ ਹੋਈ। ਇਹ ਉਹ ਸਮਾਂ ਸੀ ਜਦੋਂ ਗੁਰੂ ਜੀ ਨੇ ਆਪਣੀ ਪਹਿਲੀ ਉਦਾਸੀ ਆਰੰਭ ਕੀਤੀ। ਇਸ ਸਮੇਂ ਰਵਿਦਾਸ ਜੀ ਦੀ ਉਮਰ 122 ਵਰ੍ਹੇ ਦੀ ਸੀ।

ਸੋਢੀ ਮਿਹਰਬਾਨ ਦੀ 'ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ' ਵਿਚ 'ਗੋਸਟਿ ਗੁਰੂ ਬਾਬੇ ਨਾਨਕ ਜੀ ਕੀ ਭਗਤਾ ਨਾਲ' ਸਿਰਲੇਖ ਹੇਠ ਲਿਖਿਆ ਹੈ ਕਿ ਇਕ ਵਾਰ ਬਹੁਤ ਸਾਰੇ ਭਗਤ ਰਲ ਕੇ ਗੁਰੂ ਜੀ ਨੂੰ ਮਿਲਣ ਆਏ। ਉਸ ਸਮੇਂ ਗੁਰੂ ਨਾਨਕ ਦੇਵ ਜੀ ਅਯੁੱਧਿਆ ਵਿਚ ਵਿਚਰ ਰਹੇ ਸਨ। ਇਥੇ ਭਗਤ ਨਾਮਦੇਵ, ਜੈ ਦੇਵ, ਕਬੀਰ, ਤਿਲੋਚਨ, ਰਵਿਦਾਸ, ਸਧਨਾ, ਸੇਨ, ਧੰਨਾ ਅਤੇ ਬੇਣੀ ਜੀ ਉਨ੍ਹਾਂ ਨੂੰ ਮਿਲਣ ਵਾਸਤੇ ਆਏ। (ਜਨਮ ਸਾਖੀ, ਸੈਂਚੀ ਪਹਿਲੀ, ਪੰਨਾ 190) ਪਰੰਤੂ ਰਵਿਦਾਸ ਜੀ ਦੇ ਨਾਲ-ਨਾਲ ਭਗਤ ਨਾਮਦੇਵ, ਜੈ ਦੇਵ ਅਤੇ ਕਬੀਰ ਦਾ ਵਰਣਨ ਇਤਿਹਾਸਕ ਤੌਰ ਤੇ ਠੀਕ ਨਹੀਂ ਕਿਉਂਕਿ ਇਹ ਭਗਤ ਜਨ ਤਾਂ ਗੁਰੂ ਨਾਨਕ ਦੇ ਜਨਮ ਲੈਣ ਤੋਂ ਪਹਿਲਾਂ ਹੀ ਸੁਰਗਵਾਸ ਹੋ ਚੁੱਕੇ ਸਨ।

ਸੋਢੀ ਮਿਹਰਬਾਨ ਦੀ ਜਨਮਸਾਖੀ ਵਿਚ ਇਹ ਵੀ ਲਿਖਿਆ ਹੈ ਕਿ ਗੁਰੂ ਜੀ ਦੇ ਜਨਮ ਲੈਣ ਤਕ ਭਗਤ ਰਵਿਦਾਸ ਜੀ ਦੀ ਬਾਣੀ ਪੰਜਾਬ ਵਿਚ ਵੀ ਕਾਫ਼ੀ ਪ੍ਰਸਿੱਧ ਹੋ ਚੁਕੀ ਸੀ ਜਿਸਨੂੰ ਮਰਦਾਨਾ ਅਕਸਰ ਗਾਂਵਿਆ ਕਰਦਾ ਸੀ, "ਮਰਦਾਨਾ, ਤਲਵੰਡੀ ਰਾਇ ਭੋਏਂ ਕੀ ਰਹਿੰਦਾ, ਰਬਾਬ ਵਜਾਇੰਦਾ। ਨਾਮਾ, ਕਬੀਰ, ਤ੍ਰਿਲੋਚਨ, ਰਵਿਦਾਸ, ਧੰਨੇ, ਬੇਣੀ ਦੇ ਪਦੇ ਗਾਵਤਾ। ਗੁਰੂ ਨਾਨਕ ਕੇ ਆਗੇ ਪਦੇ ਗਾਵਤਾ।"

*(ਜਨਮ ਸਾਖੀ, ਪੰਨਾ 73)*

ਉਕਤ ਹਵਾਲਿਆਂ ਦੀ ਰੌਸ਼ਨੀ ਵਿਚ ਇਹ ਤਾਂ ਮੰਨਿਆ ਜਾ ਸਕਦਾ ਹੈ ਕਿ ਗੁਰੂ ਨਾਨਕ ਦੇਵ ਜੀ, ਭਗਤ ਰਵਿਦਾਸ ਦੇ ਜੀਵਨ-ਕਾਲ ਵਿਚ ਆਪਣੀਆਂ ਉਦਾਸੀਆਂ ਨੂੰ ਆਰੰਭ ਕਰ ਚੁੱਕੇ ਸਨ। ਪਰੰਤੂ ਗੁਰੂ ਨਾਨਕ ਅਤੇ ਰਵਿਦਾਸ ਜੀ ਦੀ ਭੇਂਟ ਕਿੱਥੇ ਅਤੇ ਕਦੋਂ ਹੋਈ, ਇਸ ਬਾਰੇ ਨਿਸ਼ਚੇ ਨਾਲ ਕੁਝ ਨਹੀਂ ਕਿਹਾ ਜਾ ਸਕਦਾ ਕਿਉਂਕਿ ਉਪਰੋਕਤ ਹਵਾਲੇ ਪੌਰਾਣਿਕ ਟਿੱਪਣੀਆਂ ਹੀ ਹਨ, ਇਤਿਹਾਸਕ ਨਹੀਂ।





 

ਭਗਤ ਰਵਿਦਾਸ ਜੀ ਦੇ ਜੀਵਨੀਪਰਕ ਵੇਰਵਿਆਂ ਦੀ ਪ੍ਰਮਾਣਿਕਤਾ ਬਾਰੇ ਵੀ ਨਿਸ਼ਚੇ ਨਾਲ ਕੁਝ ਕਹਿ ਸਕਣਾ ਕਠਿਨ ਹੈ। ਇਹ ਵੇਰਵੇ ਆਪ ਦੀ ਬਾਣੀ ਵਿਚ ਮਿਲਦੀਆਂ ਘਟਨਾਵਾਂ ਦਾ ਸਥੂਲੀਕਰਣ ਹਨ। ਭਾਵੇਂ ਰਵਿਦਾਸ ਜੀ ਖ਼ੁਦ ਸਾਰੀ ਉਮਰ ਬ੍ਰਾਹਮਣਵਾਦ ਦੀਆਂ ਜਰਜਰਿਤ ਅਤੇ ਅਮਾਨਵੀ ਕਦਰਾਂ-ਕੀਮਤਾਂ ਦੇ ਵਿਰੁੱਧ ਜੱਦੋਜਹਿਦ ਕਰਦੇ ਰਹੇ ਪਰੰਤੂ ਉਨ੍ਹਾਂ ਦੇ ਜੀਵਨ ਬਾਰੇ ਪ੍ਰਚਲਿੱਤ ਸਾਖੀਆਂ ਵਿਚ ਇਕ ਤਰ੍ਹਾਂ ਨਾਲ ਬ੍ਰਾਹਮਣਵਾਦੀ ਮੁੱਲਾਂ ਨੂੰ ਹੀ ਸਵੀਕ੍ਰਿਤੀ ਦਿੱਤੀ ਗਈ ਹੈ। ਅਸਲ ਵਿਚ ਇਸ ਸਮੇਂ ਤਕ ਮਹਾਂਪੁਰਖਾਂ ਦੇ ਜੀਵਨ-ਬ੍ਰਿਤਾਂਤ ਨੂੰ ਲਿਖਣ ਵਾਸਤੇ ਯਥਾਰਥਵਾਦੀ ਵਿਧੀਆਂ ਦਾ ਆਵਿਸ਼ਕਾਰ ਹੀ ਨਹੀਂ ਸੀ ਹੋਇਆ। ਇਹੀ ਕਾਰਨ ਹੈ ਕਿ ਭਗਤ ਰਵਿਦਾਸ ਜੀ ਦਾ ਜੀਵਨ-ਬ੍ਰਿਤਾਂਤ ਪੌਰਾਣਿਕ ਵਿਧੀ ਦੁਆਰਾ ਲਿਖਿਆ ਗਿਆ ਹੈ, ਜਿਸ ਦੇ ਸਿੱਟੇ ਵਜੋਂ ਇਸ ਵਿਚ ਕਰਾਮਾਤੀ ਅੰਸ਼ਾਂ ਦੀ ਭਰਮਾਰ ਹੋ ਗਈ।

ਭਗਤ ਰਵਿਦਾਸ ਜੀ ਇਕ ਬਹੁਤ ਹੀ ਗਰੀਬ ਅਤੇ ਦਲਿਤ ਜਾਤੀ ਵਿਚੋਂ ਉਠੇ ਅਤੇ ਆਪਣੀ ਅਧਿਆਤਮਕ ਸਾਧਨਾ ਦੁਆਰਾ ਸਮੁੱਚੇ ਉੱਤਰੀ ਭਾਰਤ ਉੱਤੇ ਛਾ ਗਏ। ਇਥੋਂ ਤਕ ਕਿ ਦੂਰ-ਦੁਰੇਡੇ ਦੇ ਰਾਜਪੂਤ ਘਰਾਣੇ ਵੀ ਆਪ ਦੇ ਪ੍ਰਭਾਵ ਹੇਠ ਆ ਗਏ। ਬ੍ਰਾਹਮਣਵਾਦ ਦੇ ਕੱਟੜ ਸਮਰਥਕਾਂ ਨੂੰ ਇਹ ਗੱਲ ਪਚਾਉਣੀ ਬੜੀ ਔਖੀ ਲੱਗਦੀ ਸੀ। ਉਹ ਇਸ ਅਚੰਭੇ ਦਾ ਵਿਸ਼ਲੇਸ਼ਣ ਕਿਵੇਂ ਕਰਦੇ ? ਸੋ ਉਨ੍ਹਾਂ ਨੇ ਕੁਝ ਅਜਿਹੀਆਂ ਕਲਪਿਤ ਕਥਾਵਾਂ ਤਿਆਰ ਕੀਤੀਆਂ, ਜਿਨ੍ਹਾਂ ਦਾ ਮਨੋਰਥ ਭਗਤ ਰਵਿਦਾਸ ਜੀ ਨੂੰ ਬ੍ਰਾਹਮਣਵਾਦ ਦੇ ਘੇਰੇ ਵਿਚ ਲੈ ਆਉਣਾ ਸੀ। ਅਜਿਹੀਆਂ ਕਥਾਵਾਂ ਵਿਚੋਂ ਪਹਿਲਾ ਵਰਗ ਉਨ੍ਹਾਂ ਕਥਾਵਾਂ ਦਾ ਹੈ ਜਿਨ੍ਹਾਂ ਅਨੁਸਾਰ ਰਵਿਦਾਸ ਜੀ ਆਪਣੇ ਪਿਛਲੇ ਜਨਮ ਵਿਚ ਸ਼ੁੱਧ ਬ੍ਰਾਹਮਣ ਹੀ ਸਨ ਅਤੇ ਆਪਣੀ ਕਿਸੇ ਭਿਅੰਕਰ ਗਲਤੀ ਕਾਰਨ ਉਨ੍ਹਾਂ ਨੂੰ ਅਗਲੇ ਜਨਮ ਵਿਚ 'ਚਮਾਰ' ਜਾਤੀ ਵਿਚ ਆਉਣਾ ਪਿਆ।

ਇਕ ਕਥਾ ਅਨੁਸਾਰ ਰਵਿਦਾਸ ਜੀ ਨੇ ਪਿਛਲੇ ਜਨਮ ਵਿਚ 'ਮਾਸ' ਦਾ ਸੇਵਨ ਕਰ ਲਿਆ ਸੀ, ਇਸ ਲਈ ਅਗਲੇ ਜਨਮ ਵਿਚ ਉਨ੍ਹਾਂ ਨੂੰ ਮੁਰਦੇ ਪਸ਼ੂਆਂ ਨੂੰ ਢੋਣ ਦਾ ਕਿੱਤਾ ਕਰਨ ਵਾਲੀ ਜਾਤੀ ਦੇ ਘਰ ਜਨਮ ਲੈਣਾ ਪਿਆ। ਇਕ ਹੋਰ ਕਥਾ ਅਨੁਸਾਰ ਰਵਿਦਾਸ ਜੀ ਨੇ ਆਪਣੇ ਪਿਛਲੇ ਜਨਮ ਵਿਚ ਇਕ ਮਲੇਛ ਦੇ ਘਰੋਂ ਭਿਖਿਆ ਲੈ ਕੇ ਆਪਣੇ ਗੁਰੂ ਰਾਮਾਨੰਦ ਨੂੰ ਖੁਆ ਦਿੱਤੀ। ਪਤਾ ਲੱਗਣ ਤੇ ਰਾਮਾਨੰਦ ਜੀ ਨੇ ਉਨ੍ਹਾਂ ਨੂੰ ਅਗਲੇ ਜਨਮ ਵਿਚ ਕਿਸੇ ਮਲੇਛ ਦੇ ਘਰ ਪੈਦਾ ਹੋਣ ਦਾ ਸਰਾਪ ਦੇ ਦਿੱਤਾ।

ਰਵਿਦਾਸ ਜੀ ਦੇ ਜੀਵਨ ਸੰਬੰਧੀ ਕਰਾਮਾਤੀ ਘਟਨਾਵਾਂ ਦਾ ਇਕ ਹੋਰ ਵਰਗ ਗੰਗਾ ਦੇਵੀ ਪ੍ਰਤੀ ਉਨ੍ਹਾਂ ਦੀ ਆਸਥਾ ਨਾਲ ਸੰਬੰਧਿਤ ਹੈ। ਇਨ੍ਹਾਂ ਕਥਾਵਾਂ ਅਨੁਸਾਰ ਗੰਗਾ ਦੇਵੀ ਭਗਤ ਰਵਿਦਾਸ ਜੀ ਦੀ ਸਾਧਨਾ ਕਾਰਨ ਉਨ੍ਹਾਂ ਉੱਤੇ ਅਤਿਅੰਤ ਪ੍ਰਸੰਨ ਸੀ ਅਤੇ ਜਦੋਂ ਵੀ ਰਵਿਦਾਸ ਜੀ ਉੱਪਰ ਕੋਈ ਭੀੜ ਪੈਂਦੀ ਸੀ ਤਾਂ ਮਾਂ-ਗੰਗਾ ਤਤਕਾਲ ਆਪਣੇ ਭਗਤ ਦੀ ਸਹਾਇਤਾ ਲਈ ਪ੍ਰਗਟ ਹੋ ਜਾਂਦੀ ਸੀ। ਅਜਿਹੀ ਇਕ ਕਥਾ ਅਨੁਸਾਰ ਗੰਗਾ ਦੀ ਯਾਤਰਾ ਤੇ ਜਾ ਰਹੇ ਇਕ ਯਾਤਰੀ ਨੇ ਭਗਤ ਰਵਿਦਾਸ ਤੋਂ ਜੁੱਤੀ ਗੰਢਵਾਈ ਅਤੇ ਮਜ਼ਦੂਰੀ ਵਜੋਂ ਇਕ ਦਮੜੀ ਭਗਤ ਨੂੰ ਜੀ ਦਿੱਤੀ। ਰਵਿਦਾਸ ਜੀ ਨੇ ਉਹੀ ਦਮੜੀ, ਯਾਤਰੀ ਨੂੰ ਮੋੜ ਕੇ ਕਿਹਾ ਕਿ ਇਹ ਦਮੜੀ ਮੇਰੇ ਵਲੋਂ ਮਾਂ-ਗੰਗਾ ਨੂੰ ਅਰਪਿਤ ਕਰ ਦੇਣੀ।



 

ਯਾਤਰੀ ਨੇ ਇਸੇ ਤਰ੍ਹਾਂ ਕੀਤਾ ਅਤੇ ਉਸ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਜਦੋਂ ਉਸ ਨੇ ਇਹ ਦੇਖਿਆ ਕਿ ਗੰਗਾ ਨੇ ਰਵਿਦਾਸ ਜੀ ਵਲੋਂ ਭੇਜੀ ਗਈ ਦਮੜੀ ਨੂੰ ਨਦੀ ਵਿਚੋਂ ਆਪਦਾ ਹੱਥ ਬਾਹਰ ਕੱਢ ਕੇ ਸਵੀਕਾਰ ਕੀਤਾ ਅਤੇ ਇਸ ਦੇ ਬਦਲੇ ਪਰਸਾਦਿ ਵਜੋਂ ਇਕ ਜੜਾਊ ਕੰਗਣ ਰਵਿਦਾਸ ਜੀ ਵਾਸਤੇ ਦਿੱਤਾ। ਏਨੇ ਕੀਮਤੀ ਕੰਗਣ ਨੂੰ ਵੇਖ ਕੇ ਇਸ ਯਾਤਰੀ ਦੀ ਨੀਅਤ ਖ਼ਰਾਬ ਹੋ ਗਈ ਅਤੇ ਉਹ ਕੰਗਣ ਨੂੰ ਵੇਚਣ ਵਾਸਤੇ ਸੁਨਿਆਰੇ ਪਾਸ ਚਲਿਆ ਗਿਆ। ਸੁਨਿਆਰ ਨੇ ਉਹੀ ਕੰਗਣ ਰਾਜੇ ਨੂੰ ਭੇਟ ਕਰ ਦਿੱਤਾ। ਰਾਜੇ ਪਾਸੋਂ ਇਹ ਕੰਗਣ ਰਾਣੀ ਪਾਸ ਚਲਿਆ ਗਿਆ ਤਾਂ ਰਾਣੀ ਇਸ ਕੰਗਣ ਦੇ ਨਾਲ ਦਾ ਦੂਸਰਾ ਕੰਗਣ ਲੈਣ ਦੀ ਜ਼ਿੱਦ ਕਰਨ ਲੱਗੀ। ਜਦੋਂ ਪਤਾ ਚਲਿਆ ਕਿ ਇਹ ਕੰਗਣ ਤਾਂ ਗੰਗਾ ਨੇ ਭਗਤ ਰਵਿਦਾਸ ਲਈ ਭੇਟ ਕੀਤਾ ਸੀ ਤਾਂ ਰਾਜਾ ਅਤੇ ਰਾਣੀ ਰਵਿਦਾਸ ਪਾਸ ਜਾ ਪਹੁੰਚੇ। ਰਵਿਦਾਸ ਦੇ ਬੇਨਤੀ ਕਰਨ ਤੇ ਗੰਗਾ ਨੇ ਪਹਿਲੇ ਕੰਗਣ ਦੇ ਨਾਲ ਦਾ ਇਕ ਹੋਰ ਕੰਗਣ ਬਾਹਰ ਸੁੱਟ ਦਿੱਤਾ। ਇਸ ਤੇ ਰਾਜਾ ਅਤੇ ਰਾਣੀ ਭਗਤ ਰਵਿਦਾਸ ਦੀ ਮਹਿਮਾ ਅੱਗੇ ਨਤਮਸਤਕ ਹੋਏ ਅਤੇ ਉਨ੍ਹਾਂ ਨੇ ਰਵਿਦਾਸ ਦੀ ਅਜ਼ਮਤ ਨੂੰ ਸਵੀਕਾਰ ਕਰ ਲਿਆ। ਭਾਈ ਗੁਰਦਾਸ ਜੀ ਇਸ ਸਾਖੀ ਦੇ ਪ੍ਰਥਾਇ ਫ਼ੁਰਮਾਉਂਦੇ ਹਨ :

**ਭਗਤੁ ਭਗਤੁ ਜਗਿ ਵਜਿਆ ਚਹੁੰ ਚਕਾਂ ਦੇ ਵਿਚਿ ਚਮਿਰੇਟਾ॥**
**ਪਾਣ੍ਹਾ ਗੰਢੈ ਰਾਹ ਵਿਚਿ ਕੁਲਾ ਧਰਮ ਢੋਇ ਢੋਰ ਸਮੇਟਾ॥**
**ਜਿਉ ਕਰਿ ਮੈਲੇ ਚੀਥੜੇ ਹੀਰਾ ਲਾਲ ਅਮੋਲੁ ਪਲੇਟਾ॥**
**ਚਹੁੰ ਵਰਨਾ ਉਪਦੇਸ਼ਦਾ ਗਿਆਨੁ ਧਿਆਨੁ ਕਰਿ ਭਗਤਿ ਸਹੇਟਾ॥**
**ਨਾਵਣਿ ਆਇਆ ਸੰਗੁ ਮਿਲਿ ਬਨਾਰਸ ਕਰਿ ਗੰਗਾ ਥੇਟਾ॥**
**ਕਢਿ ਕਸੀਰਾ ਸਉਪਿਆ ਰਵਿਦਾਸੈ ਗੰਗਾ ਦੀ ਭੇਟਾ॥**
**ਲਗਾ ਪੁਰਬੁ ਅਭੀਚ ਦਾ ਡਿਠਾ ਚਲਿਤੁ ਅਚਰਜ ਅਮੇਟਾ॥**
**ਲਇਆ ਕਸੀਰਾ ਹਥਿ ਕਢਿ ਸੂਤੁ ਇਕੁ ਜਿਉ ਤਾਣਾ ਪੇਟਾ॥**
**ਭਗਤ ਜਨਾਂ ਹਰਿ ਮਾਂ ਪਿਉ ਬੇਟਾ॥** *(ਵਾਰ ੧੦, ਪਉੜੀ ੧੭)*

ਇਸੇ ਵਰਗ ਦੀ ਇਕ ਹੋਰ ਸਾਖੀ ਅਨੁਸਾਰ ਗੰਗਾ ਨਦੀ ਆਪ ਦੀ, ਜੁੱਤੀਆਂ ਗੰਢਣ ਵਾਲੀ ਕੁਠਾਲੀ, ਹੇਠ ਵਗਦੀ ਸੀ। ਭਗਤ ਜੀ ਨੇ ਆਪਣੇ ਕਈ ਸ਼ਰਧਾਲੂਆਂ ਨੂੰ ਕੁਠਾਲੀ ਚੁੱਕ ਕੇ ਗੰਗਾ ਦੇ ਦਰਸ਼ਨ ਵੀ ਕਰਵਾਏ ਸਨ। ਇਕ ਵਾਰ ਦੱਖਣ ਦਾ ਕੋਈ ਰਾਜਾ ਆਪ ਦੇ ਦਰਸ਼ਨਾਂ ਨੂੰ ਆਇਆ ਤਾਂ ਆਪ ਨੇ ਕੁਠਾਲੀ ਦੇ ਪਾਣੀ ਵਿਚੋਂ ਅੰਜਲੀ-ਭਰ ਪਾਣੀ ਚਰਨਾਮ੍ਰਿਤ ਵਜੋਂ ਦਿੱਤਾ। ਦੁਬਿਧਾ ਵਿਚ ਫਸਿਆ ਰਾਜਾ ਉਸ ਚਰਨਾਮ੍ਰਿਤ ਨੂੰ ਪੀ ਨਾ ਸਕਿਆ ਅਤੇ ਉਸ ਨੇ ਉਹ ਪਾਣੀ ਆਪਣੇ ਕਪੜਿਆਂ ਤੇ ਡੋਲ੍ਹ ਲਿਆ ਜਿਸ ਦੇ ਸਿੱਟੇ ਵਜੋਂ ਕਪੜਿਆਂ ਉੱਪਰ ਦਾਗ਼ ਲੱਗ ਗਏ। ਜਦੋਂ ਇਹ ਕਪੜੇ ਧੋਣ ਵਾਸਤੇ ਧੋਬੀ ਦੇ ਘਰ ਗਏ ਤਾਂ ਧੋਬੀ ਨੇ ਦਾਗ਼ ਹਟਾਉਣ ਵਾਸਤੇ ਉਸ ਥਾਂ ਨੂੰ ਚੂਸ ਲਿਆ ਜਿਸ ਦੇ ਸਿੱਟੇ ਵਜੋਂ ਧੋਬੀ ਨੂੰ ਬ੍ਰਹਮ-ਗਿਆਨ ਪ੍ਰਾਪਤ ਹੋ ਗਿਆ। ਪਤਾ ਲੱਗਣ ਤੇ ਰਾਜਾ ਦੋਬਾਰਾ ਭਗਤ ਰਵਿਦਾਸ ਜੀ ਦੀ ਸੇਵਾ ਵਿਚ ਹਾਜ਼ਰ ਹੋਇਆ ਅਤੇ ਚਰਨਾਮ੍ਰਿਤ ਦੀ ਮੰਗ ਕੀਤੀ, ਪਰੰਤੂ ਭਗਤ ਜੀ ਨੇ ਉਸ ਨੂੰ ਯੋਗ ਪਾਤਰ ਨਾ ਸਮਝ ਕੇ ਦੋਬਾਰਾ ਚਰਨਾਮ੍ਰਿਤ ਨਾ ਦਿੱਤਾ।



 

ਰਵਿਦਾਸ ਜੀ ਦੀ ਜਨਮ ਸਾਖੀ ਵਿਚ 'ਪਾਰਸ' ਨਾਲ ਸੰਬੰਧਿਤ ਸਾਖੀਆਂ ਦਾ ਵੀ ਇਕ ਵਰਗ ਹੈ। ਇਕ ਸਾਖੀ ਅਨੁਸਾਰ ਰਵਿਦਾਸ ਜੀ ਦੀ ਗ਼ਰੀਬੀ ਨੂੰ ਦੂਰ ਕਰਨ ਵਾਸਤੇ ਪਰਮਾਤਮਾ ਆਪ ਇਕ ਸਾਧੂ ਦੇ ਰੂਪ ਵਿਚ ਉਨ੍ਹਾਂ ਪਾਸ ਆਇਆ ਅਤੇ ਪਾਰਸ ਦਾ ਇਕ ਟੁਕੜਾ ਰਵਿਦਾਸ ਜੀ ਨੂੰ ਭੇਂਟ ਕੀਤਾ। ਰਵਿਦਾਸ ਦੇ ਪੁੱਛਣ ਤੇ ਉਸ ਸਾਧੂ ਨੇ ਕਿਹਾ ਕਿ ਮੈਂ ਕੁਝ ਦੇਰ ਲਈ ਤੀਰਥ ਯਾਤਰਾ ਤੇ ਜਾ ਰਿਹਾ ਹਾਂ ਅਤੇ ਤੁਸੀਂ ਇਸ ਪਾਰਸ ਦਾ ਪ੍ਰਯੋਗ ਕਰ ਲੈਣਾ। ਜਿਸ ਵਸਤੂ ਨੂੰ ਵੀ ਇਸ ਪਾਰਸ ਨਾਲ ਛੋਹੋਗੇ, ਉਹ ਸੋਨੇ ਦੀ ਬਣ ਜਾਵੇਗੀ। ਰਵਿਦਾਸ ਜੀ ਨੇ ਪਾਰਸ ਦਾ ਉਹ ਟੁਕੜਾ ਆਪਣੀ ਝੌਂਪੜੀ ਦੀ ਛੱਤ ਵਿਚ ਰੱਖ ਦਿੱਤਾ। ਕੁਝ ਮਹੀਨਿਆਂ ਬਾਅਦ ਜਦ ਉਹ ਸਾਧੂ ਵਾਪਸ ਪਰਤਿਆ ਤਾਂ ਉਸ ਨੇ ਸੋਚਿਆ ਕਿ ਰਵਿਦਾਸ ਜੀ ਨੇ ਆਪਣੇ ਲਈ ਇਕ ਸ਼ਾਨਦਾਰ ਭਵਨ ਅਤੇ ਮੰਦਰ ਦਾ ਨਿਰਮਾਣ ਕਰ ਲਿਆ ਹੋਣਾ ਹੈ। ਪਰ ਜਦ ਨੇੜੇ ਆਇਆ ਤਾਂ ਦੇਖਿਆ ਕਿ ਝੌਂਪੜੀ ਦੀ ਹਾਲਤ ਉਸੇ ਤਰ੍ਹਾਂ ਸੀ। ਰਵਿਦਾਸ ਨੇ ਉਸ ਸਾਧੂ ਨੂੰ ਦੇਖਦਿਆਂ ਹੀ ਪਾਰਸ ਦਾ ਉਹ ਟੁਕੜਾ ਕੱਢ ਕੇ ਉਸ ਨੂੰ ਵਾਪਸ ਪਰਤਾ ਦਿੱਤਾ। ਇਹ ਸਾਖੀ ਇਸ ਉਦੇਸ਼ ਨਾਲ ਘੜੀ ਗਈ ਹੈ ਕਿ ਮਹਾਂਪੁਰਸ਼ਾਂ ਨੂੰ ਮਾਇਆ ਦੇ ਲੋਭ ਤੋਂ ਉੱਚਾ ਦਰਸਾਇਆ ਜਾਵੇ।

ਕੁਝ ਸਾਖੀਆਂ ਰਵਿਦਾਸ ਜੀ ਲਈ ਬ੍ਰਾਹਮਣਾ ਦੀ ਈਰਖਾ ਨੂੰ ਦਰਸਾਉਂਦੀਆਂ ਹਨ। ਪ੍ਰੇਮਾ-ਭਗਤੀ ਵਿਚ ਮਗਨ ਰਵਿਦਾਸ ਜੀ ਦੁਨੀਆਵੀ ਖਲਜਗਣਾਂ ਤੋਂ ਨਿਰਲੇਪ ਰਹਿੰਦੇ ਸਨ। ਆਪ ਦੀ ਦੈਵੀ ਬਾਣੀ ਅਤੇ ਅਮੋਲਕ ਬਚਨਾਂ ਨੂੰ ਸੁਣਨ ਲਈ ਜਗਿਆਸੂਆਂ ਦੀ ਭੀੜ ਲੱਗੀ ਰਹਿੰਦੀ ਸੀ। ਇਹ ਦੇਖ ਕੇ ਬਨਾਰਸ ਦੇ ਬ੍ਰਾਹਮਣ ਬੜੇ ਦੁਖੀ ਹੁੰਦੇ ਸਨ। ਉਨ੍ਹਾਂ ਦੁਆਰਾ ਕੀਤਾ ਜਾਣ ਵਾਲਾ ਧਰਮ ਦਾ ਵਿਉਪਾਰ ਬੰਦ ਹੋ ਰਿਹਾ ਸੀ। ਇਸ ਲਈ ਉਹ ਸਦਾ ਸਥਾਨਕ ਹਾਕਮ ਨੂੰ ਰਵਿਦਾਸ ਦੇ ਵਿਰੁੱਧ ਚੁੱਕਦੇ ਰਹਿੰਦੇ ਸਨ। ਹਾਕਮ ਇਕ ਦੋ ਵਾਰ ਉਨ੍ਹਾਂ ਦੀਆਂ ਗੱਲਾਂ ਵਿਚ ਆ ਕੇ ਰਵਿਦਾਸ ਦੀ ਪਰੀਖਿਆ ਲੈਣ ਵਾਸਤੇ ਆਇਆ ਵੀ। ਪਰ ਹਰ ਵਾਰ ਰਵਿਦਾਸ ਦੀ ਵਿਜੈ ਹੋਈ ਅਤੇ ਬ੍ਰਾਹਮਣਾਂ ਨੂੰ ਮੂੰਹ ਦੀ ਖਾਣੀ ਪਈ। ਇਹੋ ਜਹੀ ਇਕ ਘਟਨਾ ਸਾਲਗਰਾਮ ਦੇ ਤਰਨ ਦੀ ਹੈ। ਹਾਕਮ ਨੇ ਰਵਿਦਾਸ ਵਿਰੁੱਧ ਸ਼ਿਕਾਇਤਾਂ ਸੁਣ ਕੇ ਸਾਰੇ ਬ੍ਰਾਹਮਣਾਂ ਦੇ ਸਾਲਗਰਾਮ (ਪੱਥਰ ਦੀਆਂ ਬਣੀਆਂ ਹੋਈਆਂ ਦੇਵ-ਮੂਰਤੀਆਂ) ਮੰਗਵਾਏ ਅਤੇ ਗੰਗਾ ਨਦੀ ਵਿਚ ਸੁੱਟਵਾ ਦਿੱਤੇ। ਸ਼ਰਤ ਇਹ ਸੀ ਕਿ ਜਿਹੜਾ ਸਾਧੂ 'ਮਹਾਨ' ਹੋਵੇਗਾ ਅਤੇ ਜਿਸ ਦੀ ਭਗਤੀ ਉੱਤੇ 'ਠਾਕੁਰ' ਖ਼ੁਸ਼ ਹੋਣਗੇ, ਉਸ ਦਾ ਸਾਲਗਰਾਮ ਤਰਨ ਲੱਗ ਪਵੇਗਾ। ਬ੍ਰਾਹਮਣਾਂ ਦੇ ਨਾਲ ਨਾਲ ਰਵਿਦਾਸ ਦਾ ਸਾਲਗਰਾਮ ਵੀ ਗੰਗਾ ਵਿਚ ਸੁੱਟਿਆ ਗਿਆ। ਹੋਰ ਸਾਰੇ ਸਾਲਗਰਾਮ ਡੁੱਬ ਗਏ ਪਰ ਰਵਿਦਾਸ ਜੀ ਦਾ ਸਾਲਗਰਾਮ ਤਰਦਾ ਰਿਹਾ। ਇਹ ਵੇਖ ਕੇ ਦੋਖੀ ਬ੍ਰਾਹਮਣਾਂ ਨੂੰ ਮੂੰਹ ਦੀ ਖਾਣੀ ਪਈ ਅਤੇ ਰਵਿਦਾਸ ਜੀ ਦੀ ਜੈ-ਜੈਕਾਰ ਹੋ ਗਈ।

ਰਵਿਦਾਸ ਜੀ ਨੇ ਆਪਣਾ ਸਾਰਾ ਜੀਵਨ ਪ੍ਰਭੂ-ਚਰਨਾਂ ਵਿਚ ਅਰਪਿਤ ਕਰੀ ਰੱਖਿਆ। ਬੇਸ਼ਕ ਉਹ ਰੁਜ਼ਗਾਰ ਦੀ ਪ੍ਰਾਪਤੀ ਲਈ ਜੁੱਤੀਆਂ ਗੰਢਣ ਅਤੇ ਮੁਰਦੇ ਜਾਨਵਰ ਢੋਣ ਦਾ ਕੰਮ ਵੀ ਕਰਦੇ ਰਹੇ, ਪਰੰਤੂ ਦੁਨਿਆਵੀ ਧੰਦੇ ਉਨ੍ਹਾਂ ਨੂੰ ਆਪਣੇ ਵੱਲ ਖਿੱਚ ਨਾ ਸਕੇ। ਆਪ ਬਚਪਨ ਤੋਂ ਹੀ ਦੁਨੀਆਦਾਰੀ ਤੋਂ ਵੈਰਾਗੀ ਸਨ। ਮਾਤਾ-ਪਿਤਾ ਨੇ ਆਪ ਦਾ ਵਿਆਹ ਬੀਬੀ ਲੋਨਾ ਨਾਲ ਕਰ ਕੇ ਸੋਚਿਆ ਕਿ ਸ਼ਾਇਦ ਹੁਣ ਰਵਿਦਾਸ ਜੀ

 

ਦੁਨੀਆਦਾਰ ਬਣ ਜਾਣ, ਪਰੰਤੂ ਪਰਮਾਤਮਾ ਦੀ ਪ੍ਰੀਤ ਨੇ ਉਨ੍ਹਾਂ ਨੂੰ ਦੁਨਿਆਵੀ ਕੰਮਾਂ ਵਿਚ ਉਲਝਣ ਤੋਂ ਬਚਾਈ ਰੱਖਿਆ। ਆਪ ਸਦਾ ਰਾਮ-ਨਾਮ ਵਿਚ ਲੀਨ ਰਹਿੰਦੇ ਸਨ। ਇਸ ਪ੍ਰਸੰਗ ਵਿਚ ਉਹ ਆਪਣੇ ਇਕ ਸ਼ਬਦ ਵਿਚ ਫੁਰਮਾਉਂਦੇ ਵੀ ਹਨ:

**ਚਮਰਟਾ ਗਾਂਠਿ ਨ ਜਨਈ**
**ਲੋਗੁ ਗਠਾਵੈ ਪਨਹੀ ॥ਰਹਾਉ॥**
**ਆਰ ਨਹੀਂ ਜਿਹ ਤੋਪਉ ॥**
**ਨਹੀਂ ਰਾਂਬੀ ਠਾਉ ਰੋਪਉ ॥੧॥**
**ਲੋਗ ਗੰਠਿ ਗੰਠਿ ਖਰਾ ਬਿਗੂਚਾ ॥**
**ਹਉ ਬਿਨੁ ਗਾਂਠੇ ਜਾਇ ਪਹੂਚਾ ॥੨॥**
**ਰਵਿਦਾਸ ਜਪੈ ਰਾਮ ਨਾਮਾ ॥**
**ਮੋਹਿ ਜਮ ਸਿਉ ਨਾਹੀ ਕਾਮਾ ॥੩॥** *(ਰਾਗ ਸੋਰਠਿ, ਪੰਨਾ ੬੫੯)*

ਭਗਤੀ ਪਰੰਪਰਾ ਦੇ ਹੋਰ ਮਹਾਨ ਪਰਮ ਸੰਤਾਂ ਵਾਂਗ ਰਵਿਦਾਸ ਜੀ ਨੇ ਅਧਿਆਤਮਕ ਗਿਆਨ ਦੀ ਰੌਸ਼ਨੀ ਵੰਡਣ ਲਈ ਅਤੇ ਦੀਨ-ਦੁਖੀਆਂ ਨੂੰ ਜਾਗ੍ਰਿਤ ਕਰਨ ਲਈ ਭਾਰਤ ਵਿਚ ਬਹੁਤ ਸਾਰੀਆਂ ਯਾਤਰਾਵਾਂ ਵੀ ਕੀਤੀਆਂ। ਆਪ ਬਿਹਾਰ, ਰਾਜਸਥਾਨ, ਮਹਾਂਰਾਸ਼ਟਰ, ਗੁਜਰਾਤ, ਮੱਧ ਪ੍ਰਦੇਸ਼ ਅਤੇ ਕਈ ਹੋਰ ਦੱਖਣੀ ਪ੍ਰਦੇਸ਼ਾਂ ਵਿਚ ਗਏ। ਆਪ ਜੀ ਨੇ ਇਕ ਯਾਤਰਾ ਰਾਣੀ ਝਾਲੀ ਕੋਲ ਚਿਤੌੜ ਦੀ ਕੀਤੀ। ਉਨ੍ਹਾਂ ਦੀ ਸਿਮਰਿਤੀ ਵਿਚ ਬਣਾਈ ਗਈ 'ਰਵਿਦਾਸ ਕੀ ਛਤਰੀ' ਜਾਂ ਰਵਿਦਾਸ ਦੇ 'ਚਰਨ-ਚਿੰਨ੍ਹ' ਚਿਤੌੜ ਵਿਚ ਹੁਣ ਵੀ ਮੌਜੂਦ ਹਨ।

ਦੱਖਣ ਵਿਚ ਬਾਲਾ ਜੀ ਪਹਾੜੀ ਦੀ ਉਤਰਾਈ ਤੇ ਬਣੇ ਤਿਰੁਪਤੀ ਮੰਦਰੀ ਦੇ ਨੇੜੇ ਰਵਿਦਾਸ ਜੀ ਦਾ ਇਕ ਸਮਾਰਕ ਬਣਿਆ ਹੋਇਆ ਹੈ, ਜਿਸ ਤੋਂ ਸਿੱਧ ਹੁੰਦਾ ਹੈ ਕਿ ਆਪ ਨੇ ਉਸ ਸਥਾਨ ਦੀ ਯਾਤਰਾ ਵੀ ਕੀਤੀ ਹੋਵੇਗੀ। ਹੈਦਰਾਬਾਦ ਵਿਚ ਐਲੋਰਾ ਵਿਖੇ ਇਕ 'ਰਵਿਦਾਸ ਕੁੰਡ' ਬਣਿਆ ਹੋਇਆ ਹੈ। ਇਸੇ ਤਰ੍ਹਾਂ ਕਾਠੀਆਵਾੜ ਦੇ ਜੂਨਾਗੜ੍ਹ ਸ਼ਹਿਰ ਵਿਚ ਵੀ ਇਕ ਕੁੰਡ ਸਥਾਪਿਤ ਹੈ। 'ਰਵਿਦਾਸ ਰਾਮਾਇਣ' ਅਨੁਸਾਰ ਰਵਿਦਾਸ ਜੀ ਨੇ ਪੁਸ਼ਕਰ, ਪ੍ਰਯਾਗ, ਹਰਿਦੁਆਰ, ਮੁਲਤਾਨਪੁਰੀ ਅਤੇ ਪਨਘਟਾ ਆਦਿਕ ਤੀਰਥਾਂ ਦੀ ਯਾਤਰਾ ਕੀਤੀ। ਰਵਿਦਾਸ ਜੀ ਆਪਣੇ ਸ਼ਰਧਾਲੂ ਰਾਜਾ ਪੀਪਾ ਦੀ ਰਾਜਨਗਰੀ ਗਗਰੌਨਗੜ੍ਹ ਵੀ ਗਏ।

ਰਵਿਦਾਸ ਜੀ ਨੇ ਜਨਮ-ਵਰ੍ਹੇ ਵਾਂਗ ਹੀ ਉਨ੍ਹਾਂ ਦੇ ਅਕਾਲ ਚਲਾਣੇ ਦੀ ਮਿਤੀ ਬਾਰੇ ਵੀ ਸਾਡੇ ਵਿਦਵਾਨ ਇਕਮਤ ਨਹੀਂ ਸਨ। ਪ੍ਰੋ. ਰਾਮ ਕੁਮਾਰ ਵਰਮਾ ਅਤੇ ਗਿਆਨੀ ਬਰਕਤ ਸਿੰਘ ਆਨੰਦ ਵਰਗੇ ਵਿਦਵਾਨ 28 ਮਾਘ ਸੰਮਤ 1575 (1518 ਈ.) ਨੂੰ, ਆਪ ਦਾ ਅਕਾਲ ਚਲਾਣਾ ਹੋਇਆ ਮੰਨਦੇ ਹਨ। ਪਰੰਤੂ ਸ੍ਰੀ ਭਗਵਤ ਮਿਸ਼ਰ ਸੰਮਤ 1597 ਅਤੇ ਸ੍ਰੀ ਪ੍ਰਿਥੀ ਸਿੰਘ ਆਜ਼ਾਦ ਸੰਮਤ 1584 (1527 ਈ.) ਦੀਆਂ ਮਿਤੀਆਂ ਪੇਸ਼ ਕਰਦੇ ਹਨ। ਭਗਤ ਰਵਿਦਾਸ ਜੀ ਦੇ ਜੀਵਨ ਨਾਲ ਸੰਬੰਧਿਤ ਪੁਰਾਤਨ ਸਰੋਤਾਂ 'ਸੁਖਮਨੀ ਸਹੰਸਰ ਨਾਮਾ' ਅਤੇ 'ਰੈਦਾਸ ਰਾਮਾਇਣ' ਤੋਂ ਸਿੱਧ ਹੁੰਦਾ ਹੈ ਕਿ ਰਵਿਦਾਸ



 

ਜੀ ਦੇ ਸਮੇਂ ਭਾਰਤ ਉੱਤੇ ਸਿਕੰਦਰ ਲੋਧੀ ਦਾ ਰਾਜ ਸੀ ਅਤੇ ਭਗਤ ਨਾਮਦੇਵ, ਕਬੀਰ, ਤ੍ਰਿਲੋਚਨ, ਸਧਨਾ, ਸੈਣ ਆਦਿਕ ਭਗਤ ਜਨ ਆਪ ਤੋਂ ਪਹਿਲਾਂ ਅਕਾਲ ਚਲਾਣਾ ਕਰ ਚੁੱਕੇ ਸਨ। ਇਸ ਤਰ੍ਹਾਂ ਆਪ ਦਾ ਅਕਾਲ ਚਲਾਣਾ ਸੰਮਤ 1546 ਤੋਂ 1574 (1489 ਈ. ਤੋਂ 1517 ਈ.) ਤਕ ਨਿਸ਼ਚਿਤ ਕੀਤਾ ਜਾ ਸਕਦਾ ਹੈ।

ਰਵਿਦਾਸ ਜੀ ਦੇ ਅੰਤਿਮ ਚਲਾਣੇ ਦੀ ਸਾਖੀ ਦੇ ਸਰੋਤ ਮਿਹਰਬਾਨ ਸੰਪਰਦਾਇ ਵਾਲੇ ਹੀ ਹਨ। ਪ੍ਰਚਲਿੱਤ ਰਵਾਇਤ ਅਨੁਸਾਰ ਪਰਮਾਤਮਾ ਨੇ ਭਗਤ ਨਾਮਦੇਵ, ਭਗਤ ਕਬੀਰ ਅਤੇ ਭਗਤ ਤ੍ਰਿਲੋਚਨ ਜੀ ਦੇ ਹੱਥ ਉਨ੍ਹਾਂ ਨੂੰ ਅੰਤਿਮ ਸਮੇਂ ਦਾ ਸੁਨੇਹਾ ਭੇਜਿਆ। ਉਨ੍ਹਾਂ ਨੇ ਭਗਤ ਰਵਿਦਾਸ ਨੂੰ ਦੱਸਿਆ ਕਿ ਠਾਕੁਰ ਜੀ, ਉਨ੍ਹਾਂ ਨੂੰ ਲੈਣ ਵਾਸਤੇ ਇੱਕੀਵੇਂ ਦਿਨ ਆਉਣਗੇ। ਅੰਤ ਇੱਕੀਵੇਂ ਦਿਨ ਠਾਕੁਰ ਜੀ ਆਪ ਆਏ ਅਤੇ ਆਪਣੇ ਬਿਬਾਣ ਵਿਚ ਭਗਤ ਜੀ ਨੂੰ ਬਿਠਾ ਕੇ ਸਣਦੇਹੀ ਉਨ੍ਹਾਂ ਨੂੰ ਸਚਖੰਡ ਵਿਚ ਲੈ ਗਏ (ਵਿਸਤਾਰ ਲਈ ਵੇਖੋ ਪੁਰਾਤਨ ਗੋਸ਼ਟਿ-ਸੰਗ੍ਰਹਿ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਹੱਥ ਲਿਖਤ ਨੰ. 359)। ਇਸ ਗ੍ਰੰਥ ਅਨੁਸਾਰ, "ਰਵਿਦਾਸ ਭਲਾ ਭਗਤੁ ਥਾ ਬਡਾ ਭਗਤੁ ਥਾ। ਕੋਈ ਕਹੈ ਬੈਸਨਉ ਥਾ ਕੋਈ ਕਹੈ ਪਰਮੇਸੁਰ ਕਾ ਰੂਪ ਥਾ। ਹਿੰਦੂ ਕਹਹਿ ਜਿ ਰਵਿਦਾਸ ਕੀ ਦੇਹੀ ਜਲਾਵਹਿ ਮੁਸਲਮਾਨ ਕਹਹਿ ਜਿ ਦਬਹਿ। ਨ ਕਿਸੀ ਦੇਖਾ ਨਾ ਜਾਤਾ ਨ ਕੋਈ ਆਵਤਾ। ਦੇਹੀ ਭੀ ਅਦ੍ਰਿਸ਼ਟ ਹੋਇ ਗਈ। ਮੁਸਲਮਾਨਹੁ ਅਲਾਹੁ ਅਲਾਹੁ ਕੀਆ ਹਿੰਦੂਅਹੁ ਰਾਮ ਰਾਮ ਕੀਆ। ਜਿਤਨਾ ਕੋਈ ਥਾ ਲੋਕੁ ਸਭਿ ਕਹਿ ਉਨੇ ਧੰਨਿ ਰਵਿਦਾਸ ਧੰਨੁ ਧੰਨੁ।"

ਇਸ ਤਰ੍ਹਾਂ ਰਵਿਦਾਸ ਜੀ ਹਿੰਦੂਆਂ ਅਤੇ ਮੁਸਲਮਾਨਾਂ ਦੇ ਸਾਂਝੇ ਗੁਰੂ ਦੇ ਰੂਪ ਵਿਚ ਇਸ ਸੰਸਾਰ ਤੋਂ ਅੰਤਿਮ ਚਲਾਣਾ ਕਰ ਗਏ। ਆਪ ਮਾਨਵਤਾ ਦੇ ਕਲਿਆਣ ਹਿਤ ਅਤੇ ਭਾਰਤੀ ਸਭਿਆਚਾਰ ਦੀਆਂ ਜਰਜਰਿਤ ਕੀਮਤਾਂ ਨੂੰ ਨਵਜੀਵਨ ਦੇਣ ਲਈ ਅਵਤਰਿਤ ਹੋਏ। ਆਪ ਦੀ ਬਾਣੀ ਵਿਚਲਾ ਸੰਦੇਸ਼ ਅਤੇ ਜੀਵਨ-ਸਾਖੀਆਂ ਵਿਚਲਾ ਸੱਚ ਹਰ ਇਕ ਪ੍ਰਾਣੀ ਮਾਤਰ ਲਈ ਅਰਥਪੂਰਨ ਅਤੇ ਪ੍ਰਾਸੰਗਿਕ ਹੈ।

# ਭਗਤ ਰਵਿਦਾਸ ਬਾਰੇ ਸ੍ਰੋਤ ਸਾਮਗਰੀ

ਭਗਤ ਰਵਿਦਾਸ ਜੀ ਭਾਰਤ ਦੀ ਅਧਿਆਤਮਕ ਪਰੰਪਰਾ ਦੇ ਇਕ ਮਹਾਨ ਸੰਤ ਹੋਏ ਹਨ। ਆਪ ਨੇ ਬ੍ਰਾਹਮਣਵਾਦ ਅਤੇ ਇਸਲਾਮੀ ਤਅਸੁੱਬ ਦੇ ਸਤਾਏ ਹੋਏ ਲੋਕਾਂ ਨੂੰ ਜੀਵਨ ਦੇ ਨਵੇਂ ਅਰਥ ਸਮਝਾਏ। ਆਪ ਜੀ ਦੀ ਦੈਵੀ ਸ਼ਖ਼ਸੀਅਤ ਸੰਬੰਧੀ ਬਹੁਤ ਸਾਰੀਆਂ ਕਹਾਣੀਆਂ ਪ੍ਰਚਲਿਤ ਹਨ। ਇਹੀ ਕਹਾਣੀਆਂ ਉਤਰੀ ਭਾਰਤ ਦੇ ਕੁਝ ਹੋਰ ਮਹਾਨ ਸੰਤਾਂ ਅਤੇ ਗੁਰੂਆਂ-ਭਗਤ ਨਾਮਦੇਵ, ਭਗਤ ਕਬੀਰ ਅਤੇ ਗੁਰੂ ਨਾਨਕ ਦੇਵ ਜੀ ਦੀ ਸ਼ਖ਼ਸੀਅਤ ਨਾਲ ਵੀ ਜੋੜੀਆਂ ਗਈਆਂ ਹਨ ਜਿਸ ਤੋਂ ਇਹ ਪ੍ਰਤੱਖ ਹੋ ਜਾਂਦਾ ਹੈ ਕਿ ਹਿੰਦੁਸਤਾਨ ਦੇ ਲੋਕ ਆਪਣੇ ਗੁਰੂਆਂ ਦੇ ਜੀਵਨ-ਚਰਿੱਤਰ ਵਿਚ ਇਕੋ ਜਿਹੀ ਸ਼ਰਧਾ ਰੱਖਦੇ ਸਨ। ਇਸ ਤੋਂ ਇਹ ਵੀ ਸਪੱਸ਼ਟ ਹੋ ਜਾਂਦਾ ਹੈ ਕਿ ਮਹਾਂਪੁਰਖ ਦੇ ਜੀਵਨ-ਬ੍ਰਿਤਾਂਤ ਉੱਤੇ ਇੰਟਰ-ਟੈਕਸਚੁਐਲਿਟੀ ਦੀ ਛਾਪ ਲੱਗੀ ਹੁੰਦੀ ਹੈ।

ਭਗਤ ਰਵਿਦਾਸ ਜੀ ਨੇ ਭਾਰਤ ਦੇ ਬਹੁਤ ਸਾਰੇ ਖੇਤਰਾਂ ਦੀ ਯਾਤਰਾ ਵੀ ਕੀਤੀ ਅਤੇ ਅੱਜ ਉਨ੍ਹਾਂ ਥਾਵਾਂ ਤੇ ਭਗਤ ਜੀ ਦੀਆਂ ਯਾਦਗਾਰਾਂ ਅਤੇ ਮੰਦਰ ਬਣੇ ਹੋਏ ਹਨ। ਇਨ੍ਹਾਂ ਥਾਂਵਾਂ ਨਾਲ ਜੁੜੀਆਂ ਹੋਈਆਂ ਰਵਿਦਾਸ ਜੀ ਦੀਆਂ ਯਾਦਾਂ ਅੱਜ ਵੀ ਜਨ-ਸ਼ਰੁਤੀ ਦਾ ਆਧਾਰ ਬਣੀਆਂ ਹੋਈਆਂ ਹਨ। ਭਾਰਤ ਦੇ ਹੋਰ ਮਹਾਨ ਭਗਤਾਂ ਵਾਂਗ ਰਵਿਦਾਸ ਜੀ ਨੇ ਕਾਫ਼ੀ ਮਾਤਰਾ ਵਿਚ ਬਾਣੀ ਦੀ ਰਚਨਾ ਵੀ ਕੀਤੀ, ਜਿਸ ਦਾ ਭਾਰਤੀ ਅਧਿਆਤਮਕ ਕਾਵਿ ਪਰੰਪਰਾ ਵਿਚ ਬੜਾ ਉੱਚਾ ਸਥਾਨ ਹੈ। ਇਸ ਬਾਣੀ ਦੇ ਸਭ ਤੋਂ ਪ੍ਰਮਾਣੀਕ ਨਮੂਨੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹਨ, ਜਿਨ੍ਹਾਂ ਦੀ ਗਿਣਤੀ 40 ਹੈ। ਇਹ ਪਦੇ ਵੱਖ ਵੱਖ ਰਾਗਾਂ ਵਿਚ ਸੰਕਲਿਤ ਹੋਏ ਹਨ। ਭਗਤ ਰਵਿਦਾਸ ਜੀ ਦੀ ਬਾਣੀ ਦਾ ਇਕ ਵੱਡਾ ਭਾਗ ਆਦਿ ਗ੍ਰੰਥ ਤੋਂ ਬਾਹਰ ਵੀ ਹੈ। ਇਸ ਭਾਗ ਵਿਚ ਲਗਪਗ 84 ਸ਼ਬਦ ਅਤੇ ਇਕ 'ਰਵਿਦਾਸ ਪਚੀਸੀ' ਮਿਲਦੀ ਹੈ। ਰਵਿਦਾਸ ਜੀ ਦੁਆਰਾ ਰਚੀ ਗਈ ਬਾਣੀ ਦੇ ਗ੍ਰੰਥ ਹੱਥ-ਲਿਖਤ ਅਤੇ ਪ੍ਰਕਾਸ਼ਿਤ ਪੁਸਤਕਾਂ ਦੇ ਰੂਪ ਵਿਚ ਬਹੁਤ ਥਾਂਵਾਂ ਤੇ ਸੁਰੱਖਿਅਤ ਹਨ।

ਭਗਤ ਰਵਿਦਾਸ ਜੀ ਸੰਬੰਧੀ ਮਿਲਦੀਆਂ ਸ੍ਰੋਤ-ਪੁਸਤਕਾਂ ਦੀ ਸੂਚੀ ਤਿਆਰ ਕਰਨ ਦੇ ਖੇਤਰ ਡਾ. ਜਸਬੀਰ ਸਿੰਘ ਸਾਬਰ, ਰੀਡਰ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਨੇ ਸਭ ਤੋਂ ਵੱਧ ਪ੍ਰਮਾਣੀਕ ਖੋਜ-ਕਾਰਜ ਕੀਤਾ ਹੈ। ਹੱਥਲੇ ਲੇਖ ਵਿਚ ਵੀ ਬਹੁਤੀਆਂ ਸੂਚਨਾਵਾਂ ਡਾ. ਸਾਬਰ ਦੁਆਰਾ ਕੀਤੇ ਖੋਜ-ਕਾਰਜ ਉੱਤੇ ਹੀ ਆਧਾਰਿਤ ਹਨ।

ਭਗਤ ਰਵਿਦਾਸ ਜੀ ਦੀ ਬਾਣੀ ਦੇ ਹੱਥ-ਲਿਖਤ ਗ੍ਰੰਥ ਦਾਦੂ ਸੰਸਕ੍ਰਿਤ ਮਹਾਂਵਿਦਿਆਲਾ ਜੈਪੁਰ, ਸਿਟੀ ਪੈਲੇਸ ਜੈਪੁਰ, ਭਾਰਤੀ ਵਿਦਿਆ ਮੰਦਰ ਬੀਕਾਨੇਰ,

ਮਹਾਰਾਜਾ ਸਵਾਈ ਮਾਨ ਸਿੰਘ ਪੁਸਤਕਾਲਾ ਜੋਧਪੁਰ, ਰਾਜਸਥਾਨ ਪ੍ਰਾਚਯ ਵਿਦਿਆ ਪ੍ਰਤਿਸ਼ਠਾਨ ਉਦੈਪੁਰ, ਰਾਜਸਥਾਨ ਪ੍ਰਾਚਯ ਵਿਦਿਆ ਪ੍ਰਤਿਸ਼ਠਾਨ ਜੈਪੁਰ, ਨਾਗਰੀ ਪ੍ਰਚਾਰਣੀ ਸਭਾ ਬਨਾਰਸ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਅਤੇ ਸਿੱਖ ਰੈਫਰੈਂਸ ਲਾਇਬਰੇਰੀ ਅੰਮ੍ਰਿਤਸਰ ਵਿਖੇ ਉਪਲਬਧ ਹਨ। ਇਨ੍ਹਾਂ ਤੋਂ ਬਿਨਾਂ ਭਗਤ ਰਵਿਦਾਸ ਜੀ ਦੇ ਜਨਮ-ਸਥਾਨ ਬਨਾਰਸ ਦੇ ਮੰਦਰ ਵਿਚ ਵੀ ਇਕ ਹੱਥ-ਲਿਖਤ ਗ੍ਰੰਥ ਸੁਸ਼ੋਭਿਤ ਹੈ, ਜਿਸ ਦੀ ਸ਼ਰਧਾਲੂਆਂ ਵੱਲੋਂ ਪੂਜਾ ਹੁੰਦੀ ਹੈ। ਰਵਿਦਾਸ-ਬਾਣੀ ਦਾ ਸੰਕਲਨ ਕਰਨ ਵਿਚ ਜਿਨ੍ਹਾਂ ਸੰਸਥਾਵਾਂ ਅਤੇ ਵਿਅਕਤੀਆਂ ਨੇ ਮਹੱਤਵਪੂਰਨ ਯੋਗਦਾਨ ਪਾਇਆ ਹੈ, ਉਨ੍ਹਾਂ ਵਿਚ ਬਲਵੇਡੀਅਰ ਪ੍ਰੈੱਸ ਅਲਾਹਾਬਾਦ (ਰੈਦਾਸ ਬਾਣੀ), ਸੁਆਮੀ ਰਾਮਾਨੰਦ ਸ਼ਾਸਤਰੀ (ਸੰਤ ਰਵਿਦਾਸ ਔਰ ਉਨਕਾ ਕਾਵਯ), ਸ੍ਰੀ ਸੰਗਮ ਲਾਲ ਪਾਂਡੇ (ਸੰਤ ਰਵਿਦਾਸ: ਵਿਅਕਤਿਤਵ ਔਰ ਕਰਤਿਤਵ), ਆਚਾਰੀਆ ਪ੍ਰਿਥੀ ਸਿੰਘ ਆਜ਼ਾਦ (ਰਵਿਦਾਸ ਦਰਸ਼ਨ), ਡਾ. ਵੀ.ਪੀ. ਸ਼ਰਮਾ (ਗੁਰੂ ਰਵਿਦਾਸ ਬਾਣੀ), ਡਾ. ਜਸਬੀਰ ਸਿੰਘ ਸਾਬਰ (ਭਗਤ ਰਵਿਦਾਸ: ਸ੍ਰੋਤ ਪੁਸਤਕ) ਅਤੇ ਡਾ. ਧਰਮਪਾਲ ਸਿੰਗਲ (ਭਗਤ ਰਵਿਦਾਸ: ਜੀਵਨ ਤੇ ਰਚਨਾ—ਸੰਪਾਦਨ) ਆਦਿਕ ਨਾਮ ਵਰਣਨਯੋਗ ਹਨ।

ਰਵਿਦਾਸ ਜੀ ਦੀ ਮਹਿਮਾ ਦਾ ਇਕ ਮੁੱਢਲਾ ਹਵਾਲਾ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਇਕ ਸ਼ਬਦ ਵਿਚ ਪ੍ਰਾਪਤ ਹੁੰਦਾ ਹੈ:

**ਰਵਿਦਾਸ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ॥**
**ਪਰਗਟੁ ਹੋਆ ਸਾਧ ਸੰਗ ਹਰਿ ਦਰਸਨੁ ਪਾਇਆ॥** *(ਪੰਨਾ ੪੮੭)*

ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਕਈ ਥਾਵਾਂ ਤੇ ਭਗਤ ਰਵਿਦਾਸ ਜੀ ਦਾ ਉੱਲੇਖ ਬੜੀ ਸ਼ਰਧਾ ਨਾਲ ਕੀਤਾ ਗਿਆ ਹੈ। ਰਵਿਦਾਸ ਜੀ ਦੇ ਜੀਵਨ-ਚਰਿੱਤਰ ਸੰਬੰਧੀ ਪੁਰਾਤਨ ਗੋਸ਼ਟਾਂ, ਭਗਤ-ਮਾਲਾਵਾਂ ਅਤੇ ਪਰਚੀਆਂ ਵਿਚੋਂ ਵੀ ਕਾਫ਼ੀ ਸਾਮੱਗਰੀ ਮਿਲ ਜਾਂਦੀ ਹੈ। ਅਜਿਹੇ ਗ੍ਰੰਥਾਂ ਵਿਚੋਂ 'ਸੋਢੀ ਮੇਹਰਬਾਨ ਦੀ ਗੋਸ਼ਟਿ' ਸਭ ਤੋਂ ਪੁਰਾਣੀ ਹੈ। ਇਸ ਗ੍ਰੰਥ ਵਿਚ ਨਾਥਾਂ, ਭਗਤਾਂ ਅਤੇ ਹੋਰ ਕਈ ਮਿਥਿਹਾਸਕ ਪਾਤਰਾਂ ਬਾਰੇ ਗੋਸ਼ਟੀਆਂ ਸੰਕਲਿਤ ਹਨ। ਇਸ ਵਿਚ ਭਗਤ ਰਵਿਦਾਸ ਜੀ ਦੇ ਅਕਾਲ ਚਲਾਣੇ ਨਾਲ ਸੰਬੰਧਿਤ ਇਕ ਗੋਸ਼ਟਿ ਹੈ, ਜਿਸ ਵਿਚ ਲੇਖਕ ਦੱਸਦਾ ਹੈ ਕਿ ਪਾਰਬ੍ਰਹਮ ਨੇ ਨਾਮਦੇਵ, ਕਬੀਰ, ਤਿਰਲੋਚਨ ਅਤੇ ਧੰਨਾ ਜੀ ਵਰਗੇ ਭਗਤਾਂ ਨੂੰ ਭੇਜਿਆ ਤਾਂ ਕਿ ਉਹ ਰਵਿਦਾਸ ਜੀ ਨੂੰ ਲੈ ਆਉਣ। ਇਹ ਭਗਤ ਜਨ, ਸ੍ਰੀ ਰਵਿਦਾਸ ਨੂੰ ਮਿਲਦੇ ਹਨ ਅਤੇ ਪਾਰਬ੍ਰਹਮ ਦਾ ਸੁਨੇਹਾ ਉਸ ਤਕ ਪਹੁੰਚਾ ਜਾਂਦੇ ਹਨ। ਰਵਿਦਾਸ ਜੀ ਨੂੰ ਮਿਲ ਕੇ ਇਨ੍ਹਾਂ ਭਗਤਾਂ ਨੂੰ ਪਤਾ ਚਲਦਾ ਹੈ ਕਿ ਰਵਿਦਾਸ ਅਤੇ ਪਾਰਬ੍ਰਹਮ ਵਿਚ ਕੋਈ ਫ਼ਰਕ ਨਹੀਂ ਹੈ।

ਸੋਢੀ ਮੇਹਰਬਾਨ ਜੀ ਦੀ ਇਕ ਹੋਰ ਰਚਨਾ 'ਪਰਮਾਰਥ ਸੁਖਮਨੀ ਸਹੰਸਰਨਾਮਾ' ਹੈ। ਇਸ ਗ੍ਰੰਥ ਦੀ ਰਚਨਾ ਸੰਮਤ 1703 ਵਿਚ ਕੀਤੀ ਗਈ। ਇਹ 529 ਪੱਤਰਿਆਂ ਵਾਲੀ ਵਾਰਤਕ ਰਚਨਾ ਹੈ। ਇਸ ਵਿਚ ਕੁਲ 30 ਅਸ਼ਟਪਦੀਆਂ ਹਨ ਜਿਨ੍ਹਾਂ ਵਿਚ ਅਵਤਾਰਾਂ ਦੀਆਂ ਸਾਖੀਆਂ ਬਿਆਨ ਕੀਤੀਆਂ ਗਈਆਂ ਹਨ। ਉਨੱਤੀਵੀਂ ਅਸ਼ਟਪਦੀ ਵਿਚ ਭਗਤਾਂ ਦੇ ਜੀਵਨ-ਬ੍ਰਿਤਾਂਤ ਦਿੱਤੇ ਗਏ ਹਨ। ਇਸੇ ਅਸ਼ਟਪਦੀ ਵਿਚ ਰਵਿਦਾਸ



 

ਜੀ ਦੀ ਕਥਾ ਪੇਸ਼ ਹੋਈ ਹੈ। ਕਥਾ ਅਨੁਸਾਰ ਰਵਿਦਾਸ ਜੀ ਦੇ ਕੁਝ ਦੋਖੀਆਂ ਅਤੇ ਕਾਜ਼ੀਆਂ ਨੇ ਬਾਦਸ਼ਾਹ ਨੂੰ ਸ਼ਿਕਾਇਤ ਕੀਤੀ ਕਿ ਰਵਿਦਾਸ ਚਮਿਆਰ ਹੈ ਅਤੇ ਬਹੁਤ ਸਾਰੇ ਹਿੰਦੂ ਤੇ ਮੁਸਲਮਾਨ ਉਸ ਦੇ ਭਗਤ ਬਣਦੇ ਜਾ ਰਹੇ ਹਨ। ਉਹ ਕੁਫ਼ਰ ਦੀਆਂ ਗੱਲਾਂ ਕਰਦਾ ਹੈ। ਇਹ ਸੁਣਕੇ ਬਾਦਸ਼ਾਹ ਨੇ ਰਵਿਦਾਸ ਜੀ ਨੂੰ ਬੁਲਾਇਆ ਅਤੇ ਕਿਹਾ ਕਿ ਕੋਈ ਕਰਾਮਾਤ ਵਿਖਾਉ। ਰਵਿਦਾਸ ਜੀ ਨੇ ਕੋਈ ਕਰਾਮਾਤ ਤਾਂ ਨਾ ਵਿਖਾਈ ਪਰੰਤੂ ਗਿਆਨ-ਗੋਸ਼ਟੀ ਦੁਆਰਾ ਬਾਦਸ਼ਾਹ ਨੂੰ ਕਾਇਲ ਕਰ ਲਿਆ। ਇਸੇ ਅਸ਼ਟਪਦੀ ਵਿਚ ਇਹ ਬ੍ਰਿਤਾਂਤ ਵੀ ਆਉਂਦਾ ਹੈ ਕਿ ਰਵਿਦਾਸ ਜੀ ਨੇ ਬਾਦਸ਼ਾਹ ਅਲਾਵਦੀ (ਅਲਾਉਦੀਨ ਖਿਲਜੀ) ਨੂੰ ਗੰਗਾ ਨਦੀ ਵਿਚੋਂ ਮੋਹਰਾਂ ਕੱਢ ਕੇ ਵਿਖਾਈਆਂ। ਪਰੰਤੂ ਰਵਿਦਾਸ ਜੀ ਦੀ ਅਲਾਉਦੀਨ ਖਿਲਜੀ ਨਾਲ ਮੁਲਾਕਾਤ ਇਤਿਹਾਸਕ ਤੱਥਾਂ ਉੱਤੇ ਪੂਰੀ ਨਹੀਂ ਉਤਰਦੀ।

ਰਵਿਦਾਸ ਜੀ ਸੰਬੰਧੀ ਜਾਣਕਾਰੀ ਦੇਣ ਵਾਲੀ ਇਕ ਹੋਰ ਪੋਥੀ 'ਪ੍ਰੇਮ-ਅੰਬੋਧ ਪੋਥੀ' ਹੈ। ਇਸ ਰਚਨਾ ਨੂੰ 'ਪਰਚੀਆਂ ਪ੍ਰੇਮ ਭਗਤਾਂ ਕੀਆਂ' ਦਾ ਨਾਮ ਵੀ ਦਿੱਤਾ ਗਿਆ ਹੈ। ਇਸ ਵਿਚ ਭਗਤ ਕਬੀਰ, ਤ੍ਰਿਲੋਚਨ, ਧੰਨਾ, ਨਾਮਦੇਵ, ਜੈ ਦੇਵ, ਰਵਿਦਾਸ, ਮੀਰਾਂ ਬਾਈ ਆਦਿਕ ਭਗਤਾਂ ਬਾਰੇ ਕਥਾਵਾਂ ਦਰਜ ਹਨ। ਭਗਤ ਰਵਿਦਾਸ ਜੀ ਦੀ ਪਰਚੀ ਛੇਵੇਂ ਨੰਬਰ ਤੇ ਆਉਂਦੀ ਹੈ। ਇਸ ਪਰਚੀ ਵਿਚ ਰਵਿਦਾਸ ਜੀ ਦੀ ਪ੍ਰੇਮਾ ਭਗਤੀ ਦੀ ਪ੍ਰਸ਼ੰਸਾ ਕੀਤੀ ਗਈ ਹੈ ਅਤੇ ਉਨ੍ਹਾਂ ਦੇ ਜੀਵਨ-ਚਰਿੱਤਰ ਨਾਲ ਸੰਬੰਧਿਤ ਕੁਝ ਘਟਨਾਵਾਂ, ਜਿਵੇਂ ਗੰਗਾ ਦਾ ਭਗਤ ਰਵਿਦਾਸ ਨੂੰ ਕੰਗਣ ਭੇਟ ਕਰਨਾ ਆਦਿਕ, ਪੇਸ਼ ਕੀਤੀਆਂ ਗਈਆਂ ਹਨ। ਇਹ ਰਚਨਾਂ ਕੇਵਲ ਦਾਸ ਨਾਮੀ ਕਵੀ ਦੁਆਰਾ ਲਿਖੀ ਗਈ ਦੱਸੀ ਜਾਂਦੀ ਹੈ।

ਸੋਢੀ ਮੇਹਰਬਾਨ ਦੀ ਗੱਦੀ ਉੱਤੇ ਅੱਠਵੀਂ ਥਾਂ ਤੇ ਬੈਠੇ ਭਾਈ ਦਰਬਾਰੀ ਦਾਸ ਦੀ ਵੱਡ-ਆਕਾਰੀ ਰਚਨਾ 'ਪੋਥੀ ਹਰਿ ਜਸ' ਵਿਚ ਉੱਤਰੀ ਭਾਰਤ ਦੇ ਸੰਤਾਂ ਅਤੇ ਭਗਤਾਂ ਬਾਰੇ ਬਹੁਤ ਜਾਣਕਾਰੀ ਮਿਲਦੀ ਹੈ। ਇਸ ਗ੍ਰੰਥ ਦੇ 1836 ਪੰਨੇ ਹਨ ਅਤੇ ਇਹ ਪਿੰਡ ਵੈਰੋਕੇ (ਜ਼ਿਲਾ ਫ਼ਰੀਦਕੋਟ) ਵਿਚ 'ਗੁਰਦੁਆਰਾ ਭਾਈ ਦਰਬਾਰੀ ਦਾਸ' ਵਿਚ ਰੱਖਿਆ ਹੋਇਆ ਹੈ। ਇਸ ਗ੍ਰੰਥ ਦੀ ਰਚਨਾ 1811 ਈ. ਵਿਚ ਕੀਤੀ ਗਈ। ਇਸ ਗ੍ਰੰਥ ਵਿਚ 30 ਭਗਤਾਂ ਦੇ ਜੀਵਨ-ਸਮਾਚਾਰ ਲਿਖੇ ਗਏ ਹਨ।

ਭਗਤ ਰਵਿਦਾਸ ਜੀ ਦੀ ਪਰਚੀ ਬਾਈਵੇਂ ਨੰਬਰ ਤੇ ਆਉਂਦੀ ਹੈ। ਇਸ ਗ੍ਰੰਥ ਵਿਚ ਬੈਂਤ, ਦੋਹਰਾ, ਸੋਰਠਾ ਅਤੇ ਚੌਪਈ ਆਦਿਕ ਛੰਦਾਂ ਵਿਚ ਰਵਿਦਾਸ ਜੀ ਦੀ ਪ੍ਰੇਮਾਭਗਤੀ ਦਾ ਗੁਣ-ਗਾਣ ਕੀਤਾ ਗਿਆ ਹੈ। ਦੇਖੋ :

ਬੈਂਤ :

**ਰਵਿਦਾਸ ਚੰਮਿਆਰਿ ਦੀਦਾਰ ਪਾਇਆ,**
**ਮਿਲਿਆ ਯਾਰ ਤਾਂ ਹੀ ਠੰਢਾ ਠਾਰ ਹੂਆ॥**
**ਸੈਂਸਾਰ ਬਿਕਾਰ ਬਿਸਾਰ ਦੀਏ ਸਉਦੇ,**
**ਸੱਚ ਦੇ ਨੂੰ ਤਾਂ ਤਯਾਰ ਹੂਆ॥**

ਚੌਪਈ :

**ਸਾਲਗਿਰਾਮ ਕੀ ਸੇਵਾ ਜੋਇ॥**
**ਖਤਰੀ ਬ੍ਰਾਹਮਣ ਦੁਹ ਤੇ ਹੋਇ॥**



 

**ਇਹ ਨੀਚ ਜਾਤਿ ਮੋਚੀ ਚਮਿਆਰੁ॥**
**ਇਸ ਕੋ ਨਾਹਿ ਏਹੁ ਅਧਕਾਰੁ॥**

ਕਵੀ ਜੱਸਾ ਸਿੰਘ ਰਚਿਤ 'ਭਗਤੀ ਪ੍ਰੇਮਾਕਰਿ' ਗ੍ਰੰਥ ਵਿਚ 24 ਭਗਤਾਂ ਦਾ ਜੀਵਨ ਚਰਿੱਤਰ ਮਿਲਦਾ ਹੈ। ਇਹ ਗ੍ਰੰਥ ਸੰਮਤ 1883 ਵਿਚ ਲਿਖਿਆ ਗਿਆ ਅਤੇ ਇਸ ਦੇ ਕੁਲ 191 ਪੱਤਰੇ ਹਨ। ਇਹ ਗ੍ਰੰਥ ਸਿੱਖ ਰੈਫਰੈਂਸ ਲਾਇਬਰੇਰੀ ਅੰਮ੍ਰਿਤਸਰ ਵਿਖੇ ਸਾਂਭਿਆ ਹੋਇਆ ਹੈ। ਇਹ ਗ੍ਰੰਥ ਕਵਿਤਾ ਵਿਚ ਲਿਖਿਆ ਹੋਇਆ ਹੈ ਅਤੇ ਇਸ ਵਿਚ ਕਵੀ ਨੇ ਕੁੰਡਲੀਆ, ਛਪੈ, ਕਬਿੱਤ, ਅੜਿੱਲ, ਸਵੈਯਾ, ਪਾਧਰੀ, ਭੁਜੰਗ ਪ੍ਰਯਾਤ, ਤੋਟਕ ਅਤੇ ਦੋਹਰਾ ਆਦਿਕ ਛੰਦਾਂ ਦਾ ਪ੍ਰਯੋਗ ਕੀਤਾ ਹੈ। ਇਸ ਗ੍ਰੰਥ ਦੇ 53 ਪਦੇ ਹਨ ਅਤੇ ਇਨ੍ਹਾਂ ਪਦਿਆਂ ਵਿਚ ਰਵਿਦਾਸ ਜੀ ਦੀ ਪ੍ਰੇਮਾਭਗਤੀ ਦਾ ਬਖਾਨ ਕੀਤਾ ਗਿਆ ਹੈ। ਜ਼ਿਆਦਾਤਰ ਉਹ ਘਟਨਾਵਾਂ ਬਿਆਨ ਹੋਈਆਂ ਹਨ ਜਿਨ੍ਹਾਂ ਵਿਚ ਬ੍ਰਾਹਮਣਾਂ ਵਲੋਂ ਰਵਿਦਾਸ ਜੀ ਦੇ ਵਿਰੋਧ ਬਾਰੇ ਜਾਣਕਾਰੀ ਮਿਲਦੀ ਹੈ। ਇਨ੍ਹਾਂ ਘਟਨਾਵਾਂ ਵਿਚ ਗੰਗਾ (ਦੇਵੀ) ਦਾ ਵੀ ਜ਼ਿਕਰ ਆਇਆ ਹੈ। ਜਿਵੇਂ:

ਤੋਟਕ ਛੰਦ:

**ਤਬ ਸੋ ਕਰ ਜੋਰ ਕਹੈ ਡਰ ਕੈ॥**
**ਨਹਿ ਚੋਰ ਲੀਓ ਨਹਿ ਹੈ ਘਰ ਕੈ॥**
**ਰਵਿਦਾਸ ਦਈ ਦਮਰੀ ਹਮਕੋ॥**
**ਯਹ ਗੰਗਾ ਦੀਯੋ ਸੁ ਕਹਯੋ ਤੁਮਕੋ॥**

ਇਕ ਹੋਰ 'ਭਗਤੀ ਪ੍ਰੇਮਾਕਰਿ' ਗ੍ਰੰਥ ਕਵੀ ਕੀਰਤ ਸਿੰਘ ਦੁਆਰਾ ਲਿਖਿਆ ਹੋਇਆ ਹੈ। ਇਸ ਵਿਚ ਰਵਿਦਾਸ ਜੀ ਦੇ ਜੀਵਨ-ਚਰਿੱਤਰ ਬਾਰੇ 35 ਪਦੇ ਲਿਖੇ ਹੋਏ ਹਨ। ਇਸੇ ਤਰ੍ਹਾਂ ਦੀ ਇਕ ਹੋਰ ਰਚਨਾ ਇਕ ਉਦਾਸੀ ਸਾਧੂ ਬਿਧੀ ਦਾਸ ਦਾ 'ਭਗਤੀ ਸੁਧਾਸਰ' ਗ੍ਰੰਥ ਹੈ। ਇਸ ਗ੍ਰੰਥ ਦਾ ਖਰੜਾ ਵੀ ਸਿੱਖ ਰੈਫਰੈਂਸ ਲਾਇਬਰੇਰੀ ਅੰਮ੍ਰਿਤਸਰ ਵਿਚ ਪਿਆ ਹੋਇਆ ਹੈ। ਲੇਖਕ ਨੇ ਇਹ ਗ੍ਰੰਥ ਸੰਮਤ 1886 ਵਿਚ ਸੰਪੂਰਨ ਕੀਤਾ। ਸਾਧੂ ਬਿਧੀ ਦਾਸ ਨਨਕਾਣਾ ਸਾਹਿਬ (ਜ਼ਿਲਾ ਸ਼ੇਖੂਪੁਰਾ) ਦੇ ਵਸਨੀਕ ਸਨ। ਉਨ੍ਹਾਂ ਦੁਆਰਾ ਲਿਖੇ ਇਸ ਗ੍ਰੰਥ ਵਿਚ ਬਹੁਤ ਸਾਰੇ ਦੇਵੀ-ਦੇਵਤਿਆਂ, ਸੰਤਾਂ-ਭਗਤਾਂ ਦੇ ਜੀਵਨ-ਬ੍ਰਿਤਾਂਤ ਅੰਕਿਤ ਹਨ। ਇਸ ਗ੍ਰੰਥ ਵਿਚ ਦੋਹਰਾ ਅਤੇ ਚੌਪਈ ਛੰਦਾਂ ਦੁਆਰਾ ਰਵਿਦਾਸ ਜੀ ਦੇ ਜੀਵਨ ਨਾਲ ਸੰਬੰਧਿਤ ਕੁਝ ਪ੍ਰਮੁੱਖ ਘਟਨਾਵਾਂ ਬਿਆਨ ਕੀਤੀਆਂ ਗਈਆਂ ਹਨ।

ਸਿਖ ਰੈਫਰੈਂਸ ਲਾਇਬਰੇਰੀ ਅੰਮ੍ਰਿਤਸਰ ਵਿਚ ਇਕ ਹੋਰ ਗ੍ਰੰਥ 'ਗੋਸ਼ਟਿ ਕਬੀਰ ਅਤੇ ਰਵਿਦਾਸ' ਦੇ ਸਿਰਲੇਖ ਹੇਠ ਰੱਖਿਆ ਹੋਇਆ ਹੈ। ਇਸ ਗ੍ਰੰਥ ਉਪਰ ਰਚਣਹਾਰੇ ਦਾ ਨਾਮ ਨਹੀਂ ਲਿਖਿਆ ਹੋਇਆ। ਵਿਦਵਾਨਾਂ ਦਾ ਵਿਚਾਰ ਹੈ ਕਿ ਇਹ ਗ੍ਰੰਥ ਭਗਤ ਸੈਨ ਦੀ ਰਚਨਾ ਹੈ। (ਵੇਖੋ ਡਾ. ਜਸਬੀਰ ਸਿੰਘ ਸਾਬਰ, ਭਗਤ ਰਵਿਦਾਸ: ਸ੍ਰੋਤ ਪੁਸਤਕ, ਪੰਨਾ 157) ਇਸ ਗ੍ਰੰਥ ਵਿਚ ਪੇਸ਼ ਹੋਈ ਗੋਸ਼ਟਿ ਤੋਂ ਪਤਾ ਚਲਦਾ ਹੈ ਕਿ ਰਵਿਦਾਸ ਜੀ ਪਹਿਲਾਂ ਸਗੁਣ ਭਗਤੀ ਵਿਚ ਆਸਥਾ ਰੱਖਦੇ ਸਨ। ਭਗਤ ਕਬੀਰ ਦੇ ਸੰਪਰਕ ਵਿਚ ਆ ਕੇ ਹੀ ਉਹ ਨਿਰਗੁਣਵਾਦੀ ਬਣੇ। ਇਸ ਗ੍ਰੰਥ ਵਿਚ ਬ੍ਰਹਮ ਦੇ ਨਿਰਗੁਣ ਅਥਵਾ ਸਗੁਣ

ਸਰੂਪ ਬਾਰੇ ਦਾਰਸ਼ਨਿਕ ਵਾਦ-ਵਿਵਾਦ ਉਪਲਬਧ ਹੁੰਦਾ ਹੈ। ਇਸ ਰਚਨਾ ਵਿਚ ਯੋਗ-ਸ਼ਬਦਾਵਲੀ ਦਾ ਵੀ ਭਰਪੂਰ ਪ੍ਰਯੋਗ ਹੋਇਆ ਹੈ। ਜਿਵੇਂ:

**ਬ੍ਰਹਮ ਨਿਰੋਧ ਸਹਜੈ ਜੜ ਖੋਵੈ ਰੂਪ ਸਰੂਪ ਪਛਾਨੈ॥**
**ਹੋਇ ਸਮ ਦਿਸਟਿ ਸੰਤ ਕੀ ਰੇਨਾ ਇੰਦ੍ਰ ਦੇਵ ਬੰਧਿਆਣੈ॥**
**ਜੰਤ੍ਰ ਬਿਨ ਬਾਜੇ ਦੁਰਮਤਿ ਭਾਜੇ ਅਨਹਦਿ ਲਹੈ ਸੰਦੇਸਾ॥**
**ਕਹੈ ਕਬੀਰਾ ਸੁਨ ਹੋ ਰਵਿਦਾਸਾ ਏਹ ਭਗਤਨ ਕੇ ਉਪਦੇਸਾ॥**

ਲਾਲ ਸਿੰਘ ਨਰੋਤਮ ਰਚਿਤ ਵਾਰਤਕ ਟੀਕਾ ਭਗਤ ਮਾਲਾ, ਭਗਤਾਂ ਦੇ ਜੀਵਨ-ਚਰਿੱਤਰ ਬਾਰੇ ਜਾਣਕਾਰੀ ਦੇਣ ਵਾਲੀ ਇਕ ਹੋਰ ਪ੍ਰਸਿੱਧ ਰਚਨਾ ਹੈ। ਇਸ ਗ੍ਰੰਥ ਵਿਚ ਭਗਤ ਰਵਿਦਾਸ ਬਾਰੇ ਛੇ ਸਾਖੀਆਂ ਦਿੱਤੀਆਂ ਗਈਆਂ ਹਨ। ਇਸ ਗ੍ਰੰਥ ਵਿਚ ਰਵਿਦਾਸ ਜੀ ਦੁਆਰਾ ਰਾਮਾਨੰਦ ਨੂੰ ਦੂਸ਼ਿਤ ਭੋਜਨ ਖੁਆਉਣਾ ਤੇ ਸਰਾਪ, ਗੰਗਾ ਨੂੰ ਦਮੜੀ ਭੇਟ ਕਰਨਾ, ਕੰਗਣ ਵਾਲੀ ਸਾਖੀ, ਕੁਠਾਲੀ ਵਿਚ ਗੰਗਾ ਵਗਣੀ, ਸੰਤਾਂ ਦਾ ਰਵਿਦਾਸ ਨੂੰ ਪਾਰਸ ਦੇਣਾ, ਰਾਣੀ ਝਾਲੀ ਦਾ ਪ੍ਰਸੰਗ ਆਦਿਕ ਘਟਨਾਵਾਂ ਬਿਆਨ ਕੀਤੀਆਂ ਗਈਆਂ ਹਨ। ਸ਼ੈਲੀ ਦਾ ਨਮੂਨਾ ਇਸ ਪ੍ਰਕਾਰ ਹੈ:

> ਔਰ ਇਹ ਆਧੀ ਕਉਡੀ ਕਾ ਚਮਾਰ ਇਸ ਕੀ ਦਮੜੀ ਦਈ ਹੂਈ ਕੋ ਗੰਗਾ ਜੀ ਕੈਸੇ ਹਾਥ ਪਰ ਗ੍ਰਹਿਣ ਕਰੇਗੀ। ਐਸੇ ਚਿਤਵਤਾ ਹੂਆ ਵੁਹ ਬ੍ਰਾਹਮਣ ਸ੍ਰੀ ਗੰਗਾ ਜੀ ਕੇ ਘਾਟ ਪਰ ਜਾਹਿ ਪਰਾਪਤ ਭਇਆ। ਜਬ ਇਸ਼ਨਾਨ ਕਰ ਰਿਹਾ। ਤਬ ਗੰਗਾ ਜੀ ਕੇ ਪ੍ਰਤੀ ਹਰਿਦੁਆਰ ਪਰ ਖੜੇ ਹੋਇ ਕਰ ਤਿਸ ਬ੍ਰਾਹਮਣ ਨੇ ਕਹਾ। ਹੇ ਸ੍ਰੀ ਗੰਗਾ ਜੀ ਰਵਿਦਾਸ ਨੇ ਤੇਰੀ ਭੇਟਾ ਇਕ ਦਮੜੀ ਕਰੀ ਹੈ। ਜਬ ਐਸੇ ਤਿਸ ਬਿਪਰ ਨੇ ਕਹਾ ਤਬ ਸੁਨਤੇ ਹੀ ਗੰਗਾ ਜੀ ਨੇ ਹਾਥ ਕਉ ਪਸਾਰ ਦੀਆ।

ਰਵਿਦਾਸ ਜੀ ਦੇ ਜੀਵਨ ਅਤੇ ਸਿਖਿਆਵਾਂ ਸੰਬੰਧੀ ਕੁਝ ਰਚਨਾਵਾਂ ਦੇਵਨਾਗਰੀ ਲਿੱਪੀ ਵਿਚ ਵੀ ਮਿਲਦੀਆਂ ਹਨ। ਇਨ੍ਹਾਂ ਵਿਚੋਂ ਇਕ ਸ੍ਰੀ ਅਨੰਤ ਦਾਸ ਰਚਿਤ 'ਪਰਿਚਈ' ਹੈ। ਇਸ ਰਚਨਾ ਵਿਚ ਰਵਿਦਾਸ ਜੀ ਦੇ ਜੀਵਨ ਨਾਲ ਸੰਬੰਧਿਤ 28 ਘਟਨਾਵਾਂ ਦਰਜ ਹਨ। ਕੁਝ ਇਕ ਪ੍ਰਮੁੱਖ ਇਸ ਪ੍ਰਕਾਰ ਹਨ:

ਮਾਸ ਖਾਣ ਕਾਰਨ ਨੀਚ ਘਰ ਵਿਚ ਜਨਮ ਲੈਣਾ, ਚਮਾਰਨ ਮਾਤਾ ਦਾ ਦੁੱਧ ਨਾ ਪੀਣਾ, ਹਰਿ ਜੀ ਨੇ ਪਾਰਸ ਦੇਣਾ, ਸਾਲਗ ਰਾਮ ਦਾ ਗੋਦੀ ਵਿਚ ਆਉਣਾ, ਬ੍ਰਹਮ-ਭੋਜ ਸਮੇਂ ਬ੍ਰਾਹਮਣ ਸਾਧੂਆਂ ਨੂੰ ਆਪਣੇ ਸੱਜੇ-ਖੱਬੇ ਰਵਿਦਾਸ ਦਿਸਣਾ, ਛਾਤੀ ਚੀਰ ਕੇ ਜਨੇਊ ਵਿਖਾਉਣਾ ਆਦਿਕ। ਇਹ ਗ੍ਰੰਥ ਕਵਿਤਾ ਵਿਚ ਹੈ ਅਤੇ ਲੇਖਕ ਨੇ ਇਸ ਵਿਚ ਚੌਪਈ ਛੰਦ ਦਾ ਪ੍ਰਯੋਗ ਕੀਤਾ ਹੈ।

ਸ੍ਰੀ ਨਾਭਾ ਦਾਸ ਦੀ ਰਚਨਾ 'ਭਗਤ ਮਾਲ' ਵਿਚ ਸੰਤਾਂ-ਭਗਤਾਂ ਦੇ ਜੀਵਨ ਬਾਰੇ ਭਰਪੂਰ ਹਵਾਲੇ ਮਿਲਦੇ ਹਨ। ਇਸ ਵਿਚ ਲਗਪਗ 200 ਭਗਤਾਂ ਦੇ ਜੀਵਨ-ਚਰਿੱਤਰ ਨੂੰ ਬਿਆਨ ਕੀਤਾ ਗਿਆ ਹੈ। ਸ੍ਰੀ ਨਾਭਾ ਦਾਸ, ਰਾਮਾ ਨੰਦ ਦੀ ਸੰਪਰਦਾਇ ਨਾਲ ਸੰਬੰਧਤ ਸਨ। ਇਸ ਲਈ ਇਸ ਸੰਪਰਦਾਇ ਵਿਚ ਆਪ ਦਾ ਬੜਾ ਸਤਿਕਾਰ ਕੀਤਾ ਜਾਂਦਾ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ 'ਭਗਤ ਮਾਲ' ਦਾ ਰਚਨਾ-ਕਾਲ ਸੰਮਤ 1642-1680



 

ਮੰਨਿਆ ਹੈ। ਪ੍ਰਿਯਦਾਸ ਰਚਿਤ 'ਭਗਤ ਰਸ ਬੋਧਨੀ ਟੀਕਾ ਭਗਤ ਮਾਲ' ਇਕ ਹੋਰ ਪ੍ਰਸਿੱਧ ਰਚਨਾ ਹੈ। ਇਸ ਗ੍ਰੰਥ ਦਾ ਰਚਨਾ ਕਾਲ ਸੰਮਤ 1769 ਮੰਨਿਆ ਜਾਂਦਾ ਹੈ। ਸਿਖ ਰੈਫਰੈਂਸ ਲਾਇਬਰੇਰੀ ਅੰਮ੍ਰਿਤਸਰ, ਸੈਂਟਰਲ ਪਬਲਿਕ ਲਾਇਬਰੇਰੀ ਪਟਿਆਲਾ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਲਾਇਬਰੇਰੀ ਅੰਮ੍ਰਿਤਸਰ ਵਿਚ ਵੀ ਇਸ ਗ੍ਰੰਥ ਦੀਆਂ ਹੱਥ-ਲਿਖਤ ਪ੍ਰਤੀਆਂ ਮੌਜੂਦ ਹਨ।

ਗੋਸ਼ਟੀ ਕਬੀਰ ਰਵਿਦਾਸ, ਰਘੁਰਾਜ ਸਿੰਹ ਰਚਿਤ 'ਸ੍ਰੀ ਭਗਤਮਾਲ ਅਰਥਾਤ ਰਾਮ ਰਸਿਕਾਵਲੀ' ਅਤੇ 'ਭਵਿੱਸ਼ ਪੁਰਾਣ' ਆਦਿਕ ਰਚਨਾਵਾਂ ਵਿਚ ਵੀ ਭਗਤ ਰਵਿਦਾਸ ਜੀ ਦੇ ਜੀਵਨ ਸੰਬੰਧੀ ਵੇਰਵੇ ਮਿਲ ਜਾਂਦੇ ਹਨ। ਰਵਿਦਾਸ ਜੀ ਦੇ ਜੀਵਨ ਨਾਲ ਸੰਬੰਧਿਤ ਇਨ੍ਹਾਂ ਸਾਰੀਆਂ ਸ੍ਰੋਤ-ਪੁਸਤਕਾਂ ਵਿਚ ਜਿਨ੍ਹਾਂ ਘਟਨਾਵਾਂ ਦਾ ਉਲੇਖ ਮਿਲਦਾ ਹੈ ਜਾਂ ਭਗਤ ਜੀ ਦੀ ਜੋ ਸ਼ਖ਼ਸੀਅਤ ਉੱਭਰਦੀ ਹੈ, ਉਹ ਆਦਿ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਬਾਣੀ ਦੇ ਕਰਤਾ ਨਾਲ ਮੇਚ ਨਹੀਂ ਖਾਂਦੀ। ਇਸ ਦਾ ਮੁਖ ਕਾਰਨ ਇਹੀ ਹੈ ਕਿ ਇਹ ਸਾਖੀਆਂ ਪੌਰਾਣਿਕ ਵਿਧੀ ਦੁਆਰਾ ਲਿਖੀਆਂ ਗਈਆਂ ਹਨ। ਇਨ੍ਹਾਂ ਵਿਚ ਰਵਿਦਾਸ ਜੀ ਦੇ ਗੰਗਾ ਦੇਵੀ ਦੇ ਭਗਤ ਹੋਣ ਬਾਰੇ ਵੇਰਵੇ ਅਤੇ ਹੋਰ ਕਰਾਮਾਤੀ ਘਟਨਾਵਾਂ ਏਨੀਆਂ ਜ਼ਿਆਦਾ ਹਨ ਕਿ ਰਵਿਦਾਸ ਜੀ ਦੇ ਇਤਿਹਾਸਕ ਮਹਾਂਪੁਰਖ ਹੋਣ ਸੰਬੰਧੀ ਕਈ ਸ਼ੰਕਾਵਾਂ ਪੈਦਾ ਹੋਣ ਲੱਗਦੀਆਂ ਹਨ। ਪਰ ਇਹੀ ਕੁਝ ਗੁਰੂ ਨਾਨਕ ਦੇਵ ਜੀ ਅਤੇ ਹੋਰ ਮਹਾਨ ਗੁਰੂਆਂ ਪ੍ਰਤੀ ਲਿਖੀਆਂ ਹੋਈਆਂ ਸਾਖੀਆਂ ਵਿਚ ਵੀ ਮਿਲਦਾ ਹੈ। ਸਾਨੂੰ ਚਾਹੀਦਾ ਹੈ ਕਿ ਰਵਿਦਾਸ ਜੀ ਦੀ ਬਾਣੀ ਵਿਚੋਂ ਉੱਭਰਦੀ ਸ਼ਖ਼ਸੀਅਤ ਨੂੰ ਆਪਣੀ ਚੇਤਨਾ ਦਾ ਅੰਗ ਬਣਾਈਏ। ਉਸੇ ਵਿਚ ਉਨ੍ਹਾਂ ਦਾ ਇਤਿਹਾਸਕ-ਬਿੰਬ ਛਿਪਿਆ ਹੋਇਆ ਹੈ।

# ਭਗਤ ਰਵਿਦਾਸ ਅਤੇ ਭਗਤੀ ਪਰੰਪਰਾ

ਭਾਰਤ ਵਰਸ਼ ਵਿਚ ਭਗਤੀ ਦੀ ਬਹੁਤ ਪ੍ਰਾਚੀਨ ਪਰੰਪਰਾ ਹੈ। ਵੇਦ-ਸਾਹਿੱਤ ਵਿਚ 'ਭਗਤੀ' ਸ਼ਬਦ ਦਾ ਉਲੇਖ ਤਾਂ ਭਾਵੇਂ ਨਹੀਂ ਮਿਲਦਾ ਪਰੰਤੂ ਇਸ ਸ਼ਬਦ ਦੀ ਧਾਤੂ 'ਭਜ' ਦਾ ਪ੍ਰਯੋਗ ਕਈ ਵਾਰ ਹੋਇਆ ਹੈ। ਵੇਦਾਂ ਵਿਚ ਕੀਰਤਨ ਅਤੇ ਨਾਮ-ਸਿਮਰਨ ਆਦਿਕ ਸੰਕਲਪਾਂ ਬਾਰੇ ਵੀ ਚਰਚਾ ਹੋਈ ਹੈ ਜਿਸ ਤੋਂ ਪ੍ਰਤੱਖ ਹੋ ਜਾਂਦਾ ਹੈ ਕਿ ਵੇਦਿਕ ਕਾਲ ਵਿਚ ਵੀ ਪ੍ਰਭੂ-ਭਗਤੀ ਦਾ ਪ੍ਰਚਲਨ ਸੀ। ਵੇਦਿਕ ਸਾਹਿਤ ਵਿਚ ਮੁਕਤੀ ਦੇ ਤਿੰਨ ਮਾਰਗਾਂ ਬਾਰੇ ਚਰਚਾ ਕੀਤੀ ਗਈ ਹੈ। ਇਹ ਸਨ :

1) ਕਰਮ ਕਾਂਡ
2) ਗਿਆਨ ਕਾਂਡ, ਅਤੇ
3) ਉਪਾਸਨਾ ਕਾਂਡ

ਇਨ੍ਹਾਂ ਵਿਚੋਂ ਉਪਾਸਨਾ ਕਾਂਡ, ਭਗਤੀ ਭਾਵਨਾ ਦੇ ਹੀ ਅਰਥਾਂ ਨੂੰ ਦ੍ਰਿੜ੍ਹਾਉਣ ਵਾਲਾ ਮਾਰਗ ਹੈ। ਇਸ ਵਿਚ ਬਾਰ-ਬਾਰ, ਪਰਮਾਤਮਾ ਦਾ ਨਾਮ ਭਜਣ ਦਾ ਉਪਦੇਸ਼ ਮਿਲਦਾ ਹੈ ਅਤੇ ਇਹੀ ਗੱਲ ਇਸ ਨੂੰ ਭਗਤੀ ਪਰੰਪਰਾ ਨਾਲ ਜੋੜਦੀ ਹੈ। ਇਸ ਕਾਲ ਤਕ ਪਰਮਾਤਮਾ ਦੇ ਸੰਕਲਪ ਦਾ ਵਿਕਾਸ ਨਹੀਂ ਸੀ ਹੋਇਆ, ਇਸ ਲਈ ਭਗਤੀ-ਭਾਵਨਾ ਦਾ ਸੰਬੰਧ ਇੰਦਰ, ਵਿਸ਼ਨੂੰ ਅਤੇ ਵਰੁਣ ਦੇਵਤਿਆਂ ਨਾਲ ਹੀ ਜੁੜਿਆ ਹੋਇਆ ਸੀ।

ਉਪਨਿਸ਼ਦਾਂ ਨੂੰ ਵੇਦਿਕ-ਸਾਹਿੱਤ ਦਾ ਹੀ ਇਕ ਅੰਗ ਮੰਨਿਆ ਜਾਂਦਾ ਹੈ। ਇਨ੍ਹਾਂ ਨੂੰ ਵੇਦਾਂਤ (ਵੇਦ+ਅੰਤ) ਵੀ ਕਿਹਾ ਜਾਂਦਾ ਹੈ। ਇਨ੍ਹਾਂ ਵਿਚ 'ਭਗਤੀ' ਸ਼ਬਦ ਦਾ ਭਰਪੂਰ ਪ੍ਰਯੋਗ ਹੋਇਆ ਹੈ। ਇਸੇ ਤਰ੍ਹਾਂ ਪੰਜਵੇਂ ਵੇਦ ਦਾ ਰੁਤਬਾ ਰੱਖਣ ਵਾਲੇ ਪੌਰਾਣਿਕ ਗ੍ਰੰਥਾਂ ਵਿਚ ਵੀ 'ਭਗਤੀ' ਭਾਵਨਾ ਨੂੰ ਸਰਵੁੱਚ ਸਥਾਨ ਪ੍ਰਾਪਤ ਹੈ। ਇਨ੍ਹਾਂ ਗ੍ਰੰਥਾਂ ਵਿਚ ਪਾਤਰਾਂ, ਘਟਨਾਵਾਂ ਅਤੇ ਕਹਾਣੀਆਂ ਦੁਆਰਾ ਭਗਤੀ ਭਾਵਨਾ ਨੂੰ ਦ੍ਰਿੜ੍ਹ ਕਰਵਾਇਆ ਗਿਆ ਹੈ।

ਜੇ ਅਸੀਂ ਭਗਤੀ ਸਭਿਆਚਾਰ ਦੇ ਪੁਰਾਤਨ ਇਤਿਹਾਸ ਨੂੰ ਦੇਖੀਏ ਤਾਂ ਇਹ ਤਿੰਨਾਂ ਯੁਗਾਂ ਵਿਚ ਵਿਭਾਜਿਤ ਦਿਖਾਈ ਦਿੰਦਾ ਹੈ—ਵੇਦਿਕ ਕਾਲ, ਜਿਥੇ ਕਰਮ-ਕਾਂਡ ਉਪਰ ਬਲ ਦਿੱਤਾ ਗਿਆ ਹੈ; ਉਪਨਿਸ਼ਦ ਕਾਲ, ਜਿਥੇ ਗਿਆਨ ਨੂੰ ਪ੍ਰਭੁਤਾ ਮਿਲੀ ਹੋਈ ਹੈ ਅਤੇ ਪੌਰਾਣਿਕ ਕਾਲ, ਜਿਥੇ ਹੋਰ ਮਾਰਗਾਂ ਦੀ ਤੁਲਣਾ ਵਿਚ ਭਗਤੀ ਨੂੰ ਵਧੇਰੇ ਮਹੱਤਵ ਪ੍ਰਾਪਤ ਹੈ। ਪੌਰਾਣਿਕ ਸਾਹਿੱਤ ਵਿਚ ਭਗਤੀ ਨਾਲ ਜੁੜੇ ਹੋਏ ਸਾਰੇ ਧਰਾਤਲਾਂ ਬਾਰੇ ਵਿਸਤ੍ਰਿਤ ਚਰਚਾ ਪ੍ਰਾਪਤ ਹੁੰਦੀ ਹੈ, ਜਿਵੇਂ ਕਿ ਭਗਤੀ ਦੀ ਪ੍ਰਕ੍ਰਿਤੀ ਕੀ ਹੈ ? ਭਗਤੀ ਦੀਆਂ ਕਿੰਨੀਆਂ ਕਿਸਮਾਂ ਹਨ ? ਭਗਤੀ ਦਾ ਮਨੋਰਥ ਕੀ ਹੈ ਅਤੇ ਭਗਤੀ ਦੇ ਜ਼ਰੂਰੀ ਅੰਗ ਕਿਹੜੇ-ਕਿਹੜੇ ਹਨ, ਆਦਿਕ। ਭਗਤੀ ਦੇ ਨਾਲ ਹੀ ਜੁੜਿਆ ਹੋਇਆ ਇਕ ਹੋਰ



 

ਸ਼ਕਤੀਸ਼ਾਲੀ ਸੰਕਲਪ 'ਭਗਵਾਨ' ਦਾ ਹੈ। ਭਾਰਤੀ ਪਰੰਪਰਾ ਵਿਚ ਭਗਵਾਨ ਨੂੰ ਨਿਰੰਕੁਸ਼, ਨਿਰਾਕਾਰ ਅਤੇ ਪਰਮ ਯਥਾਰਥ ਮੰਨਿਆ ਗਿਆ ਹੈ ਪਰ ਅਕਸਰ ਉਹ 'ਅਵਤਾਰਾਂ' ਦੇ ਰੂਪ ਵਿਚ ਸ੍ਰਿਸ਼ਟੀ ਵਿਚ ਆਪ ਵੀ ਆਉਂਦਾ ਹੈ। ਉਸ ਦੇ ਭਿੰਨ-ਭਿੰਨ ਅਵਤਾਰਾਂ ਨੇ ਸੰਤਾਂ ਅਤੇ ਰਿਸ਼ੀਆਂ ਦੇ ਮਨਾਂ ਨੂੰ ਭਗਤੀ ਭਾਵਨਾ ਨਾਲ ਭਰਪੂਰ ਕਰੀ ਰਖਿਆ ਹੈ। ਇਨ੍ਹਾਂ ਅਵਤਾਰਾਂ ਦੇ ਨਿਰਗੁਣ ਅਤੇ ਸਗੁਣ ਸਰੂਪ ਭਗਤੀ ਭਾਵਨਾ ਦਾ ਵਿਸ਼ਾ ਬਣੇ ਰਹੇ ਹਨ। ਇਸ ਤਰ੍ਹਾਂ ਭਗਤੀ ਪਰੰਪਰਾ ਵਿਚ ਨਿਰਗੁਣ ਅਤੇ ਸਗੁਣ ਭਗਵਾਨ ਦੀ ਪੂਜਾ ਹੁੰਦੀ ਰਹੀ ਹੈ।

ਭਗਤੀ ਦੀ ਭਰਪੂਰ ਵਿਆਖਿਆ ਸ੍ਰੀਮਦ ਭਾਗਵਤ ਗੀਤਾ ਵਿਚ ਪ੍ਰਾਪਤ ਹੁੰਦੀ ਹੈ। ਗੀਤਾ ਵਿਚ ਭਾਰਤ ਦੀਆਂ ਸਮੁਚੀਆਂ ਦਾਰਸ਼ਨਿਕ ਪ੍ਰਣਾਲੀਆਂ ਦਾ ਸਾਰ-ਤੱਤ ਪ੍ਰਾਪਤ ਹੁੰਦਾ ਹੈ। ਇਸ ਵਿਚ ਸਾਧਕ ਨੂੰ ਮੁਕਤੀ ਦੇ ਮਾਰਗ ਸੰਬੰਧੀ ਵਿਸਤ੍ਰਿਤ ਢੰਗ ਨਾਲ ਜਾਣਕਾਰੀ ਦਿੱਤੀ ਗਈ ਹੈ। ਇਸ ਗ੍ਰੰਥ ਵਿਚ ਸਾਂਖ-ਯੋਗ, ਕਰਮ-ਯੋਗ, ਧਿਆਨ-ਯੋਗ ਅਤੇ ਭਗਤੀ-ਯੋਗ ਦੀ ਵਿਆਖਿਆ ਕੀਤੀ ਗਈ ਹੈ ਅਤੇ ਦਰਸਾਇਆ ਗਿਆ ਹੈ ਕਿ ਕਰਮ-ਯੋਗ, ਗਿਆਨ-ਯੋਗ ਅਤੇ ਭਗਤੀ-ਯੋਗ, ਪਰਮਾਤਮਾ ਪ੍ਰਾਪਤੀ ਦੇ ਉਪਯੁਕਤ ਮਾਧਿਅਮ ਹਨ। ਗੀਤਾ ਵਿਚ ਇਹ ਵੀ ਦਰਸਾਇਆ ਗਿਆ ਹੈ ਕਿ ਭਗਤੀ, ਗਿਆਨ ਅਤੇ ਕਰਮ-ਯੋਗ, ਵੱਖਰੇ-ਵੱਖਰੇ ਮਾਰਗ ਨਾ ਹੋ ਕੇ ਇਕ ਸੰਯੁਕਤ-ਸਮੂਚ ਵਿਚ ਜੁੜੇ ਰਹਿੰਦੇ ਹਨ।

ਗੀਤਾ ਵਿਚ ਦਰਸਾਇਆ ਗਿਆ ਹੈ ਕਿ ਸੰਪੂਰਨ ਯੋਗੀ ਉਹੀ ਹੈ ਜੋ ਪਰਮਾਤਮਾ ਪ੍ਰਤੀ ਸੰਪੂਰਨ ਆਸਥਾਵਾਨ ਹੋ ਕੇ ਆਪਣੇ ਆਪ ਨੂੰ ਉਸ ਦੇ ਚਰਨਾਂ ਵਿਚ ਸਮਰਪਿਤ ਕਰ ਦਿੰਦਾ ਹੈ। ਗੀਤਾ ਵਿਚ ਭਗਤਾਂ ਦੀਆਂ ਚਾਰ ਸ਼੍ਰੇਣੀਆਂ ਮੰਨੀਆਂ ਗਈਆਂ ਹਨ। ਅਰਥਾਰਥੀ, ਜੋ ਦੁਨਿਆਵੀ ਮੰਤਵ ਨੂੰ ਮੁਖ ਰਖ ਕੇ ਪਰਮਾਤਮਾ ਦੀ ਪੂਜਾ ਕਰਦਾ ਹੈ, ਆਰਤ, ਜੋ ਮੁਸ਼ਕਿਲ ਦੇ ਸਮੇਂ ਬਚਾ ਲੈਣ ਦੀ ਆਸ਼ਾ ਕਾਰਨ ਪਰਮਾਤਮਾ ਵੱਲ ਧਿਆਨ ਲਗਾਉਂਦਾ ਹੈ; ਜਗਿਆਸੂ, ਜੋ ਅਧਿਆਤਮਕ ਜਗਿਆਸਾਵਾਂ ਦੇ ਸਮਾਧਾਨ ਵਾਸਤੇ ਸਾਧਨਾ ਕਰਦਾ ਹੈ ਅਤੇ ਗਿਆਨੀ, ਜੋ ਕੇਵਲ ਭਗਤੀ ਭਾਵਨਾ ਕਾਰਨ ਪਰਮਾਤਮਾ ਦੀ ਉਪਾਸਨਾ ਕਰਦਾ ਹੈ। ਗੀਤਾ ਅਨੁਸਾਰ, ਪਰਮਾਤਮਾ ਆਪਣੇ ਇਨ੍ਹਾਂ ਸਾਰੇ ਭਗਤਾਂ ਦੀਆਂ ਮਨੋਕਾਮਨਾਵਾਂ ਪੂਰੀਆਂ ਕਰਦਾ ਹੈ ਪਰੰਤੂ ਇਸ ਗ੍ਰੰਥ ਅਨੁਸਾਰ ਸਭ ਤੋਂ ਉੱਤਮ ਕੋਟੀ ਦਾ ਭਗਤ 'ਗਿਆਨੀ' ਹੈ ਜੋ 'ਨਿਹਕਾਮੀ' (ਬਿਨਾਂ ਕਿਸੇ ਪ੍ਰਯੋਜਨ) ਹੋ ਕੇ ਪਰਮਾਤਮਾ ਦੀ ਭਗਤੀ ਕਰਦਾ ਹੈ।

ਸ਼ਾਂਡਿਲਯ ਭਗਤੀ-ਸੂਤਰਾਂ ਅਤੇ ਨਾਰਦ ਭਗਤੀ-ਸੂਤਰਾਂ ਵਿਚ ਵੀ 'ਭਗਤੀ' ਦੀ ਭਰਪੂਰ ਵਿਆਖਿਆ ਪ੍ਰਾਪਤ ਹੁੰਦੀ ਹੈ। ਸ਼ਾਂਡਿਲਯ ਅਨੁਸਾਰ, ਭਗਤੀ ਦਾ ਅਰਥ ਹੈ—ਪਰਮਾਤਮਾ ਪ੍ਰਤੀ ਸੰਪੂਰਨ ਆਸਥਾ। ਸ਼ਾਂਡਿਲਯ-ਸੂਤਰਾਂ ਅਨੁਸਾਰ ਪਰਮਾਤਮਾ ਪ੍ਰਤੀ ਮੁਕੰਮਲ ਅਤੇ ਅਖੰਡ ਲਗਾਉ ਹੀ ਇਕ ਭਗਤ ਦਾ ਕਰਤੱਵ ਹੈ। ਭਗਤ ਆਪਣੇ ਭਗਵਾਨ ਨੂੰ ਦੇਖਦਾ, ਸੁਣਦਾ ਹੈ ਅਤੇ ਉਸਦਾ ਸਪਰਸ਼ ਕਰਦਾ ਹੈ। ਉਸਦੀ ਕੇਵਲ ਇਹੀ ਇਕ ਭਾਵਨਾ ਬਚਦੀ ਹੈ। ਹੋਰ ਸਾਰੀਆਂ ਆਸ਼ਾਵਾਂ-ਇਛਾਵਾਂ ਸਮਾਪਤ ਹੋ ਜਾਂਦੀਆਂ ਹਨ। ਭਗਤੀ-ਭਾਵਨਾ ਬਾਹਰੀ ਧਾਰਮਿਕ ਭੇਖ ਵਿਚ ਵੀ ਵਿਸ਼ਵਾਸ ਨਹੀਂ ਰੱਖਦੀ। ਇਹ ਭਾਵਨਾ



 

ਖੰਡਨ-ਮੰਡਨ ਦੀ ਇਕ ਨਿਰੰਤਰ ਪ੍ਰਕ੍ਰਿਆ ਦਾ ਨਾਮ ਹੈ। ਜਿਥੇ ਭਗਤ ਸਾਰੀਆਂ ਦੁਨਿਆਵੀ ਇਛਾਵਾਂ ਅਤੇ ਪ੍ਰਾਪਤੀਆਂ ਦਾ 'ਖੰਡਨ' ਕਰਦਾ ਹੈ, ਉਥੇ ਉਹ ਪਰਮਾਤਮਾ ਨਾਲ ਸੰਬੰਧ ਰੱਖਣ ਵਾਲੀਆਂ ਸਾਰੀਆਂ ਵਸਤਾਂ ਦਾ 'ਮੰਡਨ' ਵੀ ਕਰਦਾ ਹੈ।

ਨਾਰਦ ਭਗਤੀ-ਸੂਤਰਾਂ ਵਿਚ ਭਗਤੀ ਦੇ ਸੰਕਲਪ ਦੀ ਹੋਰ ਵੀ ਵਧੇਰੇ ਵਿਸਤ੍ਰਿਤ ਵਿਆਖਿਆ ਮਿਲਦੀ ਹੈ। ਇਥੇ ਭਗਤੀ ਨੂੰ ਇਕ ਸੁਗਠਿਤ ਸਿਸਟਮ ਦੇ ਰੂਪ ਵਿਚ ਉਸਾਰਿਆ ਗਿਆ ਹੈ। ਨਾਰਦ, ਭਗਤੀ ਨਾਲ ਸੰਬੰਧ ਰੱਖਣ ਵਾਲੇ ਸਾਰੇ ਸਹਿਯੋਗੀ ਤੱਤਾਂ ਦੀ ਵਿਆਖਿਆ ਕਰਦਾ ਹੈ। ਉਸ ਅਨੁਸਾਰ ਭਗਤੀ ਦਾ ਅਰਥ ਹੈ, ਪਰਮਾਤਮਾ ਨਾਲ ਭਗਤ ਦਾ ਅਟੁੱਟ ਪ੍ਰੇਮ। ਉਹ ਪ੍ਰੇਮ ਅਤੇ ਭਗਤੀ ਨੂੰ ਸਮਾਨ ਅਰਥਾਂ ਵਿਚ ਬਿਆਨ ਕਰਦਾ ਹੈ। ਨਾਰਦ ਅਨੁਸਾਰ ਭਗਤੀ ਇਕ ਅਜਿਹਾ ਅੰਮ੍ਰਿਤ ਹੈ ਕਿ ਜੋ ਵੀ ਇਸ ਵਿਚੋਂ ਘੁੱਟ ਭਰਦਾ ਹੈ, ਉਹ ਵਿਅਕਤੀ ਸੰਪੂਰਨ, ਸੰਤੁਸ਼ਟ ਅਤੇ ਅਮਰ ਹੋ ਜਾਂਦਾ ਹੈ।

ਭਗਤੀ ਪਰੰਪਰਾ ਵਿਚ ਵਿਅਕਤੀ ਦੀਆਂ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਆਦਿਕ ਮੂਲ ਪ੍ਰਵਿਰਤੀਆਂ ਦਾ ਦਮਨ ਕਰਨ ਦੀ ਸਲਾਹ ਨਹੀਂ ਦਿੱਤੀ ਗਈ, ਬਲਕਿ ਇਨ੍ਹਾਂ ਪ੍ਰਵਿਰਤੀਆਂ ਦਾ ਉੱਦਾਤੀਕਰਣ ਕਰਕੇ ਇਨ੍ਹਾਂ ਨੂੰ ਭਗਤੀ ਭਾਵਨਾ ਵਾਲੇ ਪਾਸੇ ਲਗਾਉਣ ਦਾ ਉਪਦੇਸ਼ ਦਿੱਤਾ ਗਿਆ ਹੈ। ਇਸ ਦੇ ਨਾਲ ਹੀ ਭਗਤੀ ਵਿਚ ਸਾਧ ਸੰਗਤ, ਸਿਮਰਨ ਅਤੇ ਹਰਿ-ਕੀਰਤਨ ਉਪਰ ਵੀ ਬਲ ਦਿੱਤਾ ਗਿਆ ਹੈ। ਭਾਰਤ ਦੀ ਭਗਤੀ ਪਰੰਪਰਾ ਵਿਚ ਇਹ ਵੀ ਸਪੱਸ਼ਟ ਕਰ ਦਿੱਤਾ ਗਿਆ ਹੈ ਕਿ ਵਿਅਕਤੀ ਆਪਣੇ ਨਿੱਜੀ ਪੁਰਸ਼ਾਰਥ ਦੁਆਰਾ ਪਰਮਾਤਮਾ ਦੀ ਪ੍ਰਾਪਤੀ ਨਹੀਂ ਕਰ ਸਕਦਾ, ਬਲਕਿ ਇਸ ਮੰਤਵ ਲਈ ਉਸ ਨੂੰ ਪਰਮਾਤਮਾ ਦੀ ਮਿਹਰਬਾਨੀ ਦੀ ਜ਼ਰੂਰਤ ਹੈ; ਅਤੇ ਪਰਮਾਤਮਾ ਏਨਾ ਮਿਹਰਬਾਨ ਹੈ ਕਿ ਉਹ ਵੱਡੇ-ਵੱਡੇ ਅਪਰਾਧੀਆਂ ਅਤੇ ਘੋਰ-ਪਾਪੀਆਂ ਨੂੰ ਵੀ ਆਪਣੀ ਸ਼ਰਨ ਵਿਚ ਲੈ ਲੈਂਦਾ ਹੈ।

ਭਗਤ ਰਵਿਦਾਸ ਜੀ ਭਗਤੀ ਦੀ ਉਸ ਗੌਰਵਸ਼ੀਲ ਪਰੰਪਰਾ ਨਾਲ ਸੰਬੰਧ ਰੱਖਦੇ ਹਨ, ਜੋ ਉਤਰੀ ਭਾਰਤ ਦੇ ਸਭਿਆਚਾਰਕ ਇਤਿਹਾਸ ਦੀ ਇਕ ਮਹੱਤਵਪੂਰਨ ਪ੍ਰਾਪਤੀ ਹੈ। ਇਨ੍ਹਾਂ ਸਾਧਕਾਂ ਨੂੰ 'ਭਗਤ' ਜਾਂ 'ਸੰਤ' ਕਿਹਾ ਗਿਆ ਹੈ ਅਤੇ ਉਨ੍ਹਾਂ ਦੀ ਪਰੰਪਰਾ ਨੂੰ 'ਭਗਤੀ ਪਰੰਪਰਾ' ਜਾਂ 'ਸੰਤ ਪਰੰਪਰਾ' ਦਾ ਨਾਮ ਦਿੱਤਾ ਗਿਆ ਹੈ। ਕਿਉਂਕਿ ਇਹ ਭਗਤ ਪਰਮਾਤਮਾ ਦੇ ਨਿਰਗੁਣ ਸੰਕਲਪ ਵਿਚ ਆਸਥਾ ਰਖਦੇ ਸਨ, ਇਸ ਵਾਸਤੇ ਇਸ ਲਹਿਰ ਨੂੰ ਨਿਰਗੁਣ ਕਾਵਿ ਧਾਰਾ ਵੀ ਕਿਹਾ ਜਾਂਦਾ ਹੈ। ਬਹੁਤੇ ਨਿਰਗੁਣ-ਸੰਤ, ਸੁਆਮੀ ਰਾਮਾਨੰਦ ਦੇ ਪ੍ਰਭਾਵ ਅਧੀਨ ਇਸ ਪਰੰਪਰਾ ਵੱਲ ਆਏ ਹੋਏ ਮੰਨੇ ਜਾਂਦੇ ਹਨ। ਪਾਰੰਪਰਿਕ ਸੂਤਰਾਂ ਅਨੁਸਾਰ ਰਾਮਾਨੰਦ ਜੀ, ਰਾਮਾਨੁਜ ਜੀ ਦੇ ਸ਼ਿਸ਼ਾਂ ਵਿਚੋਂ ਸਨ। ਰਾਮਾਨੁਜ, ਬਾਰ੍ਹਵੀਂ ਸਦੀ ਦੇ ਦੱਖਣ-ਭਾਰਤੀ ਵੈਸ਼ਨਵ ਸਕੂਲ ਦੇ ਸੰਸਥਾਪਕਾਂ ਵਿਚੋਂ ਸਨ। ਇਸ ਦ੍ਰਿਸ਼ਟੀ ਤੋਂ ਦੇਖਿਆਂ ਰਾਮਾਨੰਦ ਅਤੇ ਭਗਤ ਕਵੀ ਵੈਸ਼ਨਵ ਵਿਚਾਰਧਾਰਾ ਦੇ ਹੀ ਸਮਰਥਕ ਸਨ, ਪਰੰਤੂ ਇਹ ਗੱਲ ਪੂਰੀ ਤਰ੍ਹਾਂ ਠੀਕ ਨਹੀਂ ਹੈ। ਕਿਉਂਕਿ ਉੱਤਰੀ ਭਾਰਤ ਦੇ ਸੰਤ ਕਵੀਆਂ ਨੇ ਦੱਖਣ-ਭਾਰਤੀ ਸਕੂਲ ਦਾ ਪੂਰੀ ਤਰ੍ਹਾਂ ਰੂਪਾਂਤਰਣ ਕਰ ਦਿੱਤਾ ਸੀ।

ਭਾਰਤ ਦੇ ਸਭਿਆਚਾਰਕ ਇਤਿਹਾਸ ਵਿਚ ਉੱਤਰੀ ਭਾਰਤ ਦਾ ਯੋਗਦਾਨ ਹਮੇਸ਼ਾ ਅਦੁੱਤੀ ਰਿਹਾ ਹੈ। ਇਥੇ ਹੀ ਵੇਦ-ਪਰੰਪਰਾ, ਉਪਨਿਸ਼ਦ ਪਰੰਪਰਾ, ਭਗਵਦ ਪਰੰਪਰਾ, ਜੈਨ



 

ਧਰਮ, ਬੁਧ ਧਰਮ ਆਦਿਕ ਦਾਰਸ਼ਨਿਕ/ਧਾਰਮਿਕ ਪ੍ਰਣਾਲੀਆਂ ਵਿਕਸਿਤ ਹੋਈਆਂ। ਪਰੰਤੂ ਅੱਠਵੀਂ-ਨੌਵੀਂ ਸਦੀ ਤੋਂ ਵਿਦੇਸ਼ੀ ਆਕ੍ਰਮਣਾਂ ਦੇ ਫਲਸਰੂਪ ਭਾਰਤ ਦੀ ਸਭਿਆਚਾਰਕ ਅਗਵਾਈ ਦਾ ਕਾਰਜ ਉੱਤਰੀ-ਭਾਰਤ ਦੇ ਹੱਥਾਂ ਵਿਚੋਂ ਤਿਲਕ ਕੇ ਦੱਖਣੀ-ਭਾਰਤ ਦੇ ਚਿੰਤਕਾਂ ਅਤੇ ਭਗਤਾਂ ਪਾਸ ਚਲਾ ਗਿਆ। ਉੱਤਰੀ ਭਾਰਤ ਛੋਟੀਆਂ ਛੋਟੀਆਂ ਰਿਆਸਤਾਂ ਵਿਚ ਵਿਭਾਜਿਤ ਹੋ ਗਿਆ ਸੀ ਅਤੇ ਸਿੱਟੇ ਵਜੋਂ ਇਥੇ ਸਦਾ ਗੜਬੜ ਅਤੇ ਅਸ਼ਾਂਤੀ ਵਾਲਾ ਮਾਹੌਲ ਬਣਿਆ ਰਹਿੰਦਾ ਸੀ। ਇਸ ਦੀ ਤੁਲਣਾ ਵਿਚ ਦੱਖਣੀ ਭਾਰਤ ਸ਼ਾਂਤ ਅਤੇ ਸਥਿਰ ਰਿਹਾ। ਇਹੀ ਕਾਰਨ ਹੈ ਕਿ ਅੱਠਵੀਂ ਸਦੀ ਤੋਂ ਲੈ ਕੇ ਤੇਰ੍ਹਵੀਂ ਸਦੀ ਤੱਕ ਦੱਖਣੀ-ਭਾਰਤ ਨੇ ਹੀ ਬੌਧਿਕ ਅਤੇ ਅਧਿਆਤਮਕ ਅਗਵਾਈ ਦੀ ਜ਼ਿੰਮੇਵਾਰੀ ਸੰਭਾਲੀ ਰੱਖੀ। ਇਥੋਂ ਹੀ ਸੁਆਮੀ ਰਾਮਾਨੰਦ ਦੇ ਰੂਪ ਵਿਚ ਭਗਤੀ-ਪਰੰਪਰਾ ਦੀ ਧਾਰਾ ਉੱਤਰੀ ਭਾਰਤ ਵਿਚ ਪਹੁੰਚੀ।

ਮੱਧਕਾਲ ਦੀਆਂ ਮੁਢਲੀਆਂ ਸ਼ਤਾਬਦੀਆਂ, ਹਿੰਦੂਵਾਦ ਦੀ ਪੁਨਰ-ਜਾਗ੍ਰਿਤੀ ਦਾ ਯੁਗ ਕਹੀਆਂ ਜਾਂਦੀਆਂ ਹਨ। ਭਾਰਤਵਰਸ਼ ਵਿਚ ਬੁੱਧ-ਧਰਮ ਦਾ ਪਤਨ ਸ਼ੁਰੂ ਹੋ ਗਿਆ ਸੀ ਜਿਸ ਦਾ ਕਾਰਨ ਬੁੱਧ ਮਤਿ ਵਿਚ ਤੰਤਰ-ਵਿਦਿਆ ਦਾ ਲੋੜੋਂ ਵੱਧ ਪ੍ਰਚਲਨ ਸੀ। ਤਾਂਤਰਿਕ ਵਿਧੀਆਂ ਨੇ ਕਾਮੁਕ-ਅਨੈਤਿਕਤਾ ਨੂੰ ਜਨਮ ਦਿੱਤਾ ਜਿਸ ਕਰਕੇ ਜਨ-ਸਾਧਾਰਣ ਬੁੱਧ ਮਤਿ ਤੋਂ ਉਪਰਾਮ ਹੋਣ ਲੱਗਾ। ਦੂਜੇ ਪਾਸੇ ਪ੍ਰਭਾਕਰ, ਕੁਮਾਰਿਲ ਅਤੇ ਸ਼ੰਕਰ ਵਰਗੇ ਹਿੰਦੂ ਚਿੰਤਕਾਂ ਨੇ ਕਰਮ-ਮੀਮਾਂਸਾ ਅਤੇ ਗਿਆਨ-ਮੀਮਾਂਸਾ ਦੇ ਸੰਦਰਭ ਤੋਂ ਬੁੱਧ ਮਤਿ ਉੱਪਰ ਇਕ ਤਕੜਾ ਆਕ੍ਰਮਣ ਸ਼ੁਰੂ ਕਰ ਦਿੱਤਾ ਸੀ। ਸ਼ੈਵ-ਸੰਤਾਂ ਨੇ ਭਗਤੀ ਦੇ ਮੰਚ ਤੋਂ ਬੁੱਧ ਮਤਿ ਨੂੰ ਵੰਗਾਰਿਆ ਅਤੇ ਇਸ ਤਰ੍ਹਾਂ ਬੁੱਧ ਮਤਿ ਨੂੰ ਦੱਖਣ-ਭਾਰਤ ਵਿਚੋਂ ਬਾਹਰ ਕੱਢ ਦਿੱਤਾ ਗਿਆ।

ਇਸ ਯੁਗ ਵਿਚ ਦੱਖਣੀ ਭਾਰਤ ਦੇ ਸ਼ੈਵ-ਨਯਨਾਰਾਂ ਅਤੇ ਵੈਸ਼ਨਵ ਆਲਵਾਰਾਂ ਨੇ ਭਗਤੀ ਲਹਿਰ ਨੂੰ ਜਨਮ ਦਿੱਤਾ। ਇਨ੍ਹਾਂ ਸੰਪਰਦਾਵਾਂ ਦੇ ਬੀਜ ਵੇਦਿਕ ਕਾਲ ਦੀਆਂ ਧਾਰਮਿਕ ਪਰੰਪਰਾਵਾਂ ਵਿਚ ਖੋਜੇ ਜਾ ਸਕਦੇ ਹਨ। ਪਰੰਤੂ ਇਸ ਯੁਗ ਤਕ ਪਹੁੰਚਦੇ-ਪਹੁੰਚਦੇ ਇਸ ਆਦਿਕਾਲੀਨ ਭਗਤੀ ਪਰੰਪਰਾ ਵਿਚ ਕਾਫ਼ੀ ਤਬਦੀਲੀਆਂ ਵੀ ਆ ਚੁੱਕੀਆਂ ਸਨ। ਨਯਨਾਰਾਂ ਅਤੇ ਆਲਵਾਰਾਂ ਦੇ ਸਭਿਆਚਾਰਕ ਮੰਚ ਉੱਤੇ ਅਵਤਰਿਤ ਹੋਣ ਨਾਲ ਭਗਤੀ ਲਹਿਰ ਇਕ ਫ਼ੈਸਲਾਕੁਨ ਦੌਰ ਵਿਚ ਪ੍ਰਵੇਸ਼ ਕਰਦੀ ਹੈ।

## ਨਯਨਾਰ ਭਗਤੀ ਪਰੰਪਰਾ

ਨਯਨਾਰ, ਸ਼ਿਵ-ਭਗਤ ਸਨ ਜੋ ਤਾਮਿਲ-ਪ੍ਰਦੇਸ਼ ਵਿਚ ਸੱਤਵੀਂ ਸਦੀ ਤੋਂ ਲੈ ਕੇ ਦਸਵੀਂ ਸਦੀ ਈਸਵੀ ਤਕ ਪ੍ਰਫੁਲਿਤ ਹੁੰਦੇ ਰਹੇ। ਉਨਾਂ ਦੀ ਗਿਣਤੀ 63 ਮੰਨੀ ਗਈ ਹੈ। ਇਹ ਘੁਮੱਕੜ ਯਾਤਰੀ ਸ਼ਿਵ-ਉਪਾਸ਼ਨਾ ਦੇ ਗੀਤ ਗਾਉਂਦੇ ਹੋਏ ਘੁੰਮਦੇ ਰਹਿੰਦੇ ਸਨ। ਨਯਨਾਰ ਭਗਤ, ਸ਼ਿਵਜੀ ਨੂੰ ਹੋਰ ਸਭ ਦੇਵੀ-ਦੇਵਤਿਆਂ ਤੋਂ ਉਚੇਰਾ ਮੰਨਦੇ ਸਨ। ਉਨ੍ਹਾਂ ਨੇ ਮੰਦਰਾਂ ਵਿਚ ਸ਼ਿਵ-ਮੂਰਤੀਆਂ ਸਥਾਪਿਤ ਕਰ ਲਈਆਂ ਸਨ ਅਤੇ ਉਸੇ ਦੀ ਉਪਾਸਨਾ ਨਯਨਾਰ ਭਗਤਾਂ ਦਾ ਮੁਖ ਕਰਤੱਵ ਸੀ।



 

## ਆਲਵਾਰ ਭਗਤੀ ਪਰੰਪਰਾ

ਆਲਵਾਰ ਸੰਤਾਂ ਦੀ ਗਿਣਤੀ 12 ਮੰਨੀ ਗਈ ਹੈ। ਇਹ ਸੰਤ, ਪਰਮਾਤਮਾ ਦੇ ਵਿਸ਼ਨੂੰ ਰੂਪ ਦੇ ਉਪਾਸ਼ਕ ਸਨ। ਇਨ੍ਹਾਂ ਦਾ ਸਮਾਂ ਛੇਵੀਂ ਸਦੀ ਤੋਂ ਲੈ ਕੇ ਨੌਵੀਂ ਸਦੀ ਤਕ ਦਾ ਮੰਨਿਆ ਗਿਆ ਹੈ। ਆਲਵਾਰ ਸੰਤਾਂ ਵਿਚੋਂ ਨਾਮਲਵਾਰ ਨੂੰ ਸਭ ਤੋਂ ਪ੍ਰਸਿੱਧ ਮੰਨਿਆ ਜਾਂਦਾ ਹੈ। ਉਸ ਦੀਆਂ ਰਚਨਾਵਾਂ ਨੂੰ ਵੇਦਾਂ ਜਿਤਨਾ ਮਹੱਤਵ ਪ੍ਰਾਪਤ ਹੈ। ਆਲਵਾਰ ਸੰਪਰਦਾਇ ਦਾ ਧਰਮ ਵਿਸ਼ਨੂੰ ਦੀ ਸੰਪੂਰਨ ਭਗਤੀ ਹੈ। ਗੋਪੀਆਂ ਦਾ ਕ੍ਰਿਸ਼ਨ ਪ੍ਰਤੀ ਪ੍ਰੇਮ, ਉਨ੍ਹਾਂ ਦੇ ਭਗਵਾਨ ਪ੍ਰਤੀ ਪ੍ਰੇਮ ਦਾ ਪਰਿਚਾਇਕ ਹੈ। ਉਨ੍ਹਾਂ ਅਨੁਸਾਰ ਪਰਮਾਤਮਾ ਦੇ ਦਰਵਾਜ਼ੇ ਹਰ ਅਮੀਰ-ਗਰੀਬ, ਉੂਚ-ਨੀਚ ਅਤੇ ਵੱਡੇ-ਛੋਟੇ ਲਈ ਖੁਲ੍ਹੇ ਹਨ। ਹੌਲੀ ਹੌਲੀ ਆਲਵਾਰਾਂ ਨੇ ਬ੍ਰਾਹਮਣਵਾਦੀ ਰੂੜ੍ਹੀਆਂ ਦੇ ਸਮਾਨਾਂਤਰ ਆਪਣੀ ਇਕ ਵੱਖਰੀ ਪੂਜਾ-ਵਿਧੀ ਬਣਾ ਲਈ।

ਆਲਵਾਰ ਸੰਪਰਦਾਇ ਦੇ ਸਿਖਰ ਤੱਕ ਪਹੁੰਚਣ ਤੋਂ ਪਿੱਛੋਂ ਭਗਤੀ ਦੇ ਮੰਚ ਉੱਪਰ ਵੈਸ਼ਨਵ ਆਚਾਰੀਆ ਆਏ। ਇਨ੍ਹਾਂ ਆਚਾਰੀਆ ਦਾ ਮੁਖ ਮੰਤਵ ਇਹ ਸੀ ਕਿ ਉਹ ਆਲਵਾਰ ਸੰਤਾਂ ਦੀਆਂ ਰਚਨਾਵਾਂ ਦੀ ਵਿਆਖਿਆ ਦੁਆਰਾ ਕਿਸੇ ਦਾਰਸ਼ਨਿਕ ਪਰਿਪੇਖ ਦਾ ਨਿਰਮਾਣ ਕਰਨ ਤਾਂ ਜੋ ਵੈਸ਼ਨਵ ਸੰਪਰਦਾਇ ਨੂੰ ਸੰਗਠਿਤ ਕੀਤਾ ਜਾ ਸਕੇ। ਸਭ ਤੋਂ ਪਹਿਲੇ ਆਚਾਰੀਆ ਦਾ ਨਾਮ, ਨਾਥ ਮੁਨੀ ਸੀ ਜੋ ਦਸਵੀਂ-ਗਿਆਰ੍ਹਵੀਂ ਸਦੀ ਵਿਚ ਪੈਦਾ ਹੋਇਆ। 'ਨਲਵੀਰ ਪ੍ਰਬੰਧਮ' ਵਿਚ ਉਸਦੇ ਲਗਪਗ 4000 ਭਜਨ ਸੰਕਲਿਤ ਹਨ। ਇਹ ਭਜਨ ਅੱਜ ਵੀ ਤ੍ਰਿਚਨਾਪਲੀ ਦੇ ਮੰਦਿਰ ਵਿਚ ਗਾਏ ਜਾਂਦੇ ਹਨ। ਆਲਵਾਰ ਭਗਤਾਂ ਨੇ ਮੰਦਰਾਂ ਵਿਚ ਜਾ ਕੇ ਭਜਨ ਗਾਉਣ ਦੀ ਜੋ ਪਰੰਪਰਾ ਸ਼ੁਰੂ ਕੀਤੀ ਸੀ, ਉਸ ਦੁਆਰਾ ਇਹ ਭਜਨ ਹਰ ਵਿਅਕਤੀ ਦੇ ਦਿਲ ਵਿਚ ਉਤਰ ਗਏ। ਇਸੇ ਕਾਰਨ ਇਨ੍ਹਾਂ ਨੂੰ ਵੇਦ-ਬਾਣੀ ਦਾ ਦਰਜਾ ਵੀ ਪ੍ਰਾਪਤ ਰਿਹਾ ਹੈ।

ਨਾਥਮੁਨੀ ਤੋਂ ਪਿੱਛੋਂ ਪੁਦਰੀਕਸ਼, ਰਾਮ ਮਿਸ਼ਰ ਅਤੇ ਯਮੁਨਾਚਾਰੀਆ ਵਰਗੇ ਚਿੰਤਕਾਂ ਬਾਰੇ ਹਵਾਲੇ ਪ੍ਰਾਪਤ ਹੁੰਦੇ ਹਨ ਅਤੇ ਇਹ ਮੰਨਿਆ ਜਾਂਦਾ ਹੈ ਕਿ ਯਮੁਨਾਚਾਰੀਆ ਦੇ ਵਿਚਾਰਾਂ ਉਪਰ ਆਚਾਰੀਆ ਰਾਮਾਨੁਜ ਨੇ 'ਵਿਸ਼ਿਸ਼ਟਾਦਵੈਤ' ਦੀ ਨੀਂਹ ਰੱਖੀ। ਉਸਨੇ ਸ਼ੰਕਰਾਚਾਰੀਆ ਦੇ ਅਦਵੈਤਵਾਦੀ ਸਿਧਾਂਤ ਨੂੰ ਵੰਗਾਰਿਆ ਅਤੇ ਦਰਸਾਇਆ ਕਿ ਆਤਮਾ ਅਤੇ ਪਦਾਰਥ ਪਰਮਾਤਮਾ ਤੋਂ ਵੱਖਰੇ (ਵਿਸ਼ਿਸ਼ਟ) ਹੋਣ ਦੇ ਬਾਵਜੂਦ ਉਸ ਤੋਂ ਨਿਖੇੜੇ ਨਹੀਂ ਜਾ ਸਕਦੇ। ਰਾਮਾਨੁਜ ਨੇ ਆਪਣਾ ਸਿਧਾਂਤ ਉਪਨਿਸ਼ਦਾਂ ਅਤੇ ਬ੍ਰਹਮ ਸੂਤਰਾਂ ਵਿਚੋਂ ਉਸਾਰਿਆ। ਉਸ ਦੇ ਸਿਧਾਂਤ ਅਨੁਸਾਰ ਸ੍ਰਿਸ਼ਟੀ ਦੇ ਤਿੰਨ ਮੂਲ ਤੱਤ ਹਨ—ਚਿੱਤ (ਪ੍ਰਾਣੀ-ਆਤਮਾ), ਅਚਿੱਤ (ਪਦਾਰਥ ਜਾਂ ਮਾਦਾ) ਅਤੇ ਈਸ਼ਵਰ। ਇਨ੍ਹਾਂ ਤਿੰਨ ਮੂਲ ਤੱਤਾਂ ਵਿਚੋਂ ਕੇਵਲ ਪਰਮਾਤਮਾ ਹੀ ਸ਼ੁੱਧ ਆਤਮਾ-ਰੂਪ ਹੈ। ਉਹ ਸਾਰੀਆਂ ਆਤਮਾਵਾਂ ਅਤੇ ਮਾਦੇ ਦੀ ਵੀ 'ਆਤਮਾ' ਹੈ। ਇਨ੍ਹਾਂ ਤੱਤਾਂ ਨੂੰ ਕਿਸੇ ਬਾਹਰੀ ਰਿਸ਼ਤੇ ਨੇ ਨਹੀਂ ਬੰਨ੍ਹਿਆ ਹੋਇਆ, ਬਲਕਿ ਇਹ ਤਿੰਨੇ 'ਅਪ੍ਰਤੱਖ ਸਿੱਧੀ' ਦੁਆਰਾ ਸੰਜੁਗਤ ਹਨ। ਇਨ੍ਹਾਂ ਨੂੰ ਇਕ ਦੂਜੇ ਤੋਂ ਨਿਖੇੜਿਆ ਨਹੀਂ ਜਾ ਸਕਦਾ। ਰਾਮਾਨੁਜ ਦੇ ਦਰਸ਼ਨ ਵਿਚ ਇਹ ਸਿਧਾਂਤ ਕੇਂਦਰੀ ਹੈ ਕਿ ਆਤਮਾਵਾਂ ਅਤੇ ਪਦਾਰਥ ਪਰਮਾਤਮਾ ਤੋਂ ਵਿਸ਼ਿਸ਼ਟ ਹੋਣ ਦੇ ਬਾਵਜੂਦ ਉਸ ਨਾਲੋਂ ਨਖੇੜੇ ਨਹੀਂ ਜਾ ਸਕਦੇ। ਇਸ ਦਾਰਸ਼ਨਿਕ ਪ੍ਰਣਾਲੀ ਵਿਚ ਪਰਮਾਤਮਾ ਨੂੰ ਵਿਸ਼ਨੂੰ-

ਨਾਰਾਇਣ ਦੇ ਰੂਪ ਵਿਚ ਸਵੀਕਾਰ ਕੀਤਾ ਗਿਆ ਹੈ ਅਤੇ ਸਾਰੇ ਜੀਵਾਂ ਤੇ ਪਦਾਰਥਾਂ ਵਿਚ ਉਸੇ ਨੂੰ 'ਰਮ' ਰਿਹਾ ਮੰਨਿਆ ਜਾਂਦਾ ਹੈ। ਉਹੀ ਸਮੁਚੇ ਬ੍ਰਹਿਮੰਡ ਦਾ ਸਿਰਜਣਹਾਰ, ਪਾਲਣਹਾਰ ਅਤੇ ਵਿਨਾਸ਼ਕਾਰ ਹੈ।

ਰਾਮਾਨੁਜ ਦੇ ਦਾਰਸ਼ਨਿਕ ਸਿੱਧਾਂਤਾਂ ਬਾਰੇ ਇਹ ਵੀ ਕਿਹਾ ਜਾਂਦਾ ਹੈ ਕਿ ਉਸ ਨੇ ਬ੍ਰਾਹਮਣੀ ਰੂੜ੍ਹੀਵਾਦ ਅਤੇ ਪ੍ਰੇਮਾਭਗਤੀ ਵਿਚ ਇਕ ਸੰਧੀ ਕਰਵਾਉਣ ਦੀ ਕੋਸ਼ਿਸ਼ ਕੀਤੀ। ਇਨ੍ਹਾਂ ਵਿਚ ਆਲਵਾਰ ਭਗਤਾਂ ਦਾ ਭਾਵੁਕ ਅੰਦਾਜ਼ ਲੋਪ ਹੈ। ਰਾਮਾਨੁਜ, ਕਰਮ ਸਿੱਧਾਂਤ ਅਤੇ ਗਿਆਨ ਪੱਖ ਉੱਤੇ ਵਧੇਰੇ ਜ਼ੋਰ ਦਿੰਦਾ ਹੈ। ਇਸ ਤਰ੍ਹਾਂ ਉਹ ਉਪਾਸਨਾ ਨੂੰ ਪਰਮਾਤਮਾ-ਪ੍ਰਾਪਤੀ ਦਾ ਇਕੋ-ਇਕ ਮਾਰਗ ਮੰਨਦਾ ਹੈ। ਉਹ ਵਰਣ-ਆਸ਼ਰਮ ਧਰਮ ਨੂੰ ਵੀ ਸਵੀਕਾਰ ਕਰਦਾ ਹੈ ਅਤੇ ਉਸ ਅਨੁਸਾਰ ਉਪਾਸਨਾ ਭਗਤੀ ਕਰਨ ਦੇ ਹੱਕਦਾਰ, ਸਮਾਜ ਦੇ ਉਪਰਲੇ ਤਿੰਨ ਵਰਗ ਹੀ ਹਨ। ਸ਼ੂਦਰਾਂ ਨੂੰ ਉਹ ਅਜਿਹੀ ਭਗਤੀ ਦਾ ਅਧਿਕਾਰ ਨਹੀਂ ਦਿੰਦਾ।

ਰਾਮਾਨੁਜ ਤੋਂ ਪਿੱਛੋਂ ਦੱਖਣ-ਭਾਰਤ ਦੀ ਵੈਸ਼ਨਵ ਪਰੰਪਰਾ ਵਿਚ ਮਾਧਵ, ਨਿੰਬਾਰਕ ਅਤੇ ਵੱਲਭ ਦਾ ਨਾਮ ਆਉਂਦਾ ਹੈ। ਮਾਧਵ (1198-1278 ਈ.) ਨੇ ਦਵੈਤਵਾਦੀ ਸੰਕਲਪ ਪੇਸ਼ ਕੀਤਾ। ਇਸ ਸੰਕਲਪ ਅਨੁਸਾਰ ਪਰਮਾਤਮਾ, ਜਗਤ ਅਤੇ ਆਤਮਾਵਾਂ ਸਤਿ ਹਨ। ਪਰੰਤੂ ਜਗਤ ਅਤੇ ਆਤਮਾਵਾਂ ਪਰਮਾਤਮਾ ਉੱਤੇ ਆਸ਼ਰਿਤ ਹਨ। ਕੇਵਲ ਪਰਮਾਤਮਾ, ਜਿਸ ਨੂੰ ਉਹ 'ਹਰੀ' ਨਾਮ ਦਿੰਦਾ ਹੈ, ਹੀ ਸੁਤੰਤਰ ਹੈ। ਉਸ ਅਨੁਸਾਰ, ਮੁਕਤੀ ਦਾ ਅਰਥ ਹੈ—ਆਤਮਾ ਦਾ ਪਰਮਾਨੰਦ ਨੂੰ ਅਨੁਭਵ ਕਰਨਾ। ਇਸ ਪਰਮਾਨੰਦ ਦੀ ਪ੍ਰਾਪਤੀ ਭਗਤੀ ਦੁਆਰਾ ਹੀ ਹੋ ਸਕਦੀ ਹੈ। ਆਤਮਾ, ਮੁਕਤੀ ਦੀ ਸਥਿਤੀ ਵਿਚ ਵੀ ਆਪਣੀ ਵਿਅਕਤਿਕਤਾ ਨੂੰ ਬਰਕਰਾਰ ਰੱਖਦੀ ਹੈ।

ਉੱਤਰੀ ਭਾਰਤ ਵਿਚ ਨਿੰਬਾਰਕ ਪਹਿਲੇ ਸੰਤ ਸਨ ਜਿਨ੍ਹਾਂ ਨੇ ਵੈਸ਼ਨਵ ਭਗਤੀ ਨੂੰ ਦਾਰਸ਼ਨਿਕ ਆਧਾਰ ਪ੍ਰਦਾਨ ਕੀਤਾ। ਉਹ ਰਾਮਾਨੁਜ ਅਤੇ ਮਾਧਵ ਦੇ ਦਰਮਿਆਨ ਇਕ ਸੇਤੁਬੰਧ ਉਸਾਰਦਾ ਹੈ। ਉਸ ਦਾ ਵਿਸ਼ਵਾਸ ਹੈ ਕਿ ਆਤਮਾਵਾਂ ਅਤੇ ਪਦਾਰਥ ਪਰਮਾਤਮਾ ਨਾਲ ਅਭੇਦ ਵੀ ਹਨ ਅਤੇ ਵੱਖਰੇ ਵੀ। ਇਹ ਵੱਖਰੇ ਇਸ ਵਾਸਤੇ ਹਨ, ਕਿਉਂਕਿ ਇਨ੍ਹਾਂ ਦੀ ਇਕ ਵਿਸ਼ਿਸ਼ਟ ਹੋਂਦ ਹੈ। ਅਤੇ, ਅਭੇਦ ਇਸ ਲਈ ਕਿਉਂਕਿ ਇਨ੍ਹਾਂ ਦੀ ਕੋਈ ਸੁਤੰਤਰ ਹਸਤੀ ਨਹੀਂ ਹੈ।

ਮਾਧਵ ਦੇ ਵਿਚਾਰਾਂ ਨੇ ਦੱਖਣ-ਭਾਰਤ ਦੀ ਭਗਤੀ ਪਰੰਪਰਾ ਉੱਤੇ ਬਹੁਤ ਪ੍ਰਭਾਵ ਪਾਇਆ। ਉਸ ਤੋਂ ਪ੍ਰਭਾਵਿਤ ਭਗਤਾਂ ਨੇ 'ਦਾਸ ਕੁਟਾ' ਨਾਮ ਦੇ ਅੰਦੋਲਨ ਨੂੰ ਜਨਮ ਦਿੱਤਾ। ਇਹ ਭਗਤ ਆਪਣੇ ਆਪ ਨੂੰ ਪਰਮਾਤਮਾ ਦੇ 'ਦਾਸ' ਕਹਿੰਦੇ ਸਨ। ਹਰੀ-ਉਸਤਤ ਦੇ ਗੀਤ ਗਾਉਂਦੇ ਹੋਏ ਇਹ ਭਗਤ ਜਨ ਇਕ ਥਾਂ ਤੋਂ ਦੂਜੀ ਥਾਂ ਤੱਕ ਘੁੰਮਦੇ ਰਹਿੰਦੇ ਸਨ। ਇਹ ਭਗਤ ਪੰਡਰਪੁਰ ਦੇ ਵਿੱਠਲ-ਉਪਾਸ਼ਕ ਸਨ। ਇਥੋਂ ਹੀ ਮਹਾਂਰਾਸ਼ਟਰ ਦੇ ਹੋਰ ਸੰਤਾਂ (ਗਿਆਨਦੇਵ, ਨਾਮਦੇਵ, ਮੁਕਤਾਬਾਈ ਆਦਿਕ) ਨੇ ਪ੍ਰੇਮਾਭਗਤੀ ਦਾ ਸੰਦੇਸ਼ ਭਾਰਤ ਦੇ ਕੋਨੇ-ਕੋਨੇ ਵਿਚ ਪਹੁੰਚਾਇਆ।

ਉੱਤਰੀ ਭਾਰਤ ਵਿਚ ਭਗਤੀ ਲਹਿਰ ਦੇ ਦੋ ਕੇਂਦਰ ਨਜ਼ਰ ਆਉਂਦੇ ਹਨ। ਇਨ੍ਹਾਂ ਵਿਚ ਪਹਿਲਾ ਹੈ ਕ੍ਰਿਸ਼ਨਾਭਗਤੀ ਦਾ ਕੇਂਦਰ ਅਤੇ ਦੂਸਰਾ ਰਾਮਾਭਗਤੀ ਦਾ ਕੇਂਦਰ। ਕ੍ਰਿਸ਼ਨਾਭਗਤੀ ਦਾ ਕੇਂਦਰ ਬ੍ਰਿੰਦਾਬਨ ਬਣਿਆ ਅਤੇ ਰਾਮਾਭਗਤੀ ਦਾ ਕੇਂਦਰ ਕਾਸ਼ੀ





 

ਵਿਖੇ ਸਥਾਪਿਤ ਹੋਇਆ। ਉੱਤਰੀ ਭਾਰਤ ਵਿਚ ਭਗਤੀ ਲਹਿਰ ਦਾ ਸੰਸਥਾਪਕ ਸੁਆਮੀ ਰਾਮਾਨੰਦ ਨੂੰ ਮੰਨਿਆ ਜਾਂਦਾ ਹੈ ਭਾਵੇਂ ਉਸ ਦੇ ਜੀਵਨ ਬਾਰੇ ਬਹੁਤੇ ਵੇਰਵੇ ਪ੍ਰਾਪਤ ਨਹੀਂ ਹੁੰਦੇ। ਰਾਮਾਨੰਦ ਦੱਖਣ-ਭਾਰਤ ਦੇ ਰਾਮਾਭਗਤੀ ਫ਼ਿਰਕੇ ਦਾ ਵੈਸ਼ਨਵ ਸੰਤ ਸੀ। ਦੱਖਣ-ਭਾਰਤ ਤੋਂ ਉਹ ਕਾਸ਼ੀ ਵਿਖੇ ਆ ਟਿਕਿਆ ਅਤੇ ਉਸ ਨੇ 'ਰਾਮਵਤਾ' ਫ਼ਿਰਕੇ ਦੀ ਨੀਂਹ ਰੱਖੀ। ਉਸ ਦੇ ਧਾਰਮਿਕ ਵਿਸ਼ਵਾਸਾਂ ਬਾਰੇ ਭਰੋਸੇਯੋਗ ਸਾਮਗਰੀ ਤਾਂ ਪ੍ਰਾਪਤ ਨਹੀਂ ਹੁੰਦੀ, ਪਰੰਤੂ ਗ੍ਰੀਅਰਸਨ, ਭੰਡਾਰਕਰ ਅਤੇ ਬਦਰੀ ਨਾਰਾਇਣ ਵਰਗੇ ਵਿਦਵਾਨਾਂ ਦਾ ਵਿਚਾਰ ਹੈ ਕਿ ਉਸ ਦੇ ਵਿਚਾਰ ਆਚਾਰੀਆ ਰਾਮਾਨੁਜ ਨਾਲ ਮਿਲਦੇ-ਜੁਲਦੇ ਹਨ। ਜਦੋਂ ਕਿ ਪੀਤਾਂਬਰਦੱਤ ਬੜਥਵਾਲ ਵਰਗੇ ਵਿਦਵਾਨਾਂ ਦਾ ਮਤਿ ਹੈ ਕਿ ਸੁਆਮੀ ਰਾਮਾਨੰਦ ਦਾ ਦਰਸ਼ਨ, ਅਦਵੈਤ-ਵੇਦਾਂਤ, ਯੋਗ ਅਤੇ ਪ੍ਰੇਮਾਭਗਤੀ ਦਾ ਸੁਮਿਸ਼ਰਣ ਹੈ। ਫਰਕੂਹਰ ਅਤੇ ਮੈਕਾਲਿਫ਼ ਉਸ ਦੇ ਵਿਚਾਰਾਂ ਉੱਪਰ ਇਸਲਾਮ ਦਾ ਪ੍ਰਭਾਵ ਵੀ ਮੰਨਦੇ ਹਨ। ਰਾਮਾਨੰਦ ਨੇ ਬ੍ਰਾਹਮਣੀ ਰੂੜ੍ਹੀਵਾਦ ਦਾ ਵਿਰੋਧ ਕਰਕੇ ਧਰਮ ਪ੍ਰਤੀ ਇਕ ਉਦਾਰ ਦ੍ਰਿਸ਼ਟੀਕੋਣ ਅਪਣਾਇਆ। ਉਹ ਆਪਣੇ ਸਮੇਂ ਦਾ ਇਕ ਵੱਡਾ ਸਮਾਜ-ਸੁਧਾਰਕ ਵੀ ਸੀ। ਉਸ ਨੇ ਬਿਨਾਂ ਕਿਸੇ ਵਿਤਕਰੇ ਹਰ ਜਾਤੀ ਅਥਵਾ ਵਰਣ ਦੇ ਵਿਅਕਤੀ ਨੂੰ ਆਪਣੇ ਭਗਤੀ ਮਾਰਗ ਦੇ ਘੇਰੇ ਵਿਚ ਆਉਣ ਦੀ ਖੁਲ੍ਹ ਦਿੱਤੀ। ਇਥੋਂ ਤਕ ਕਿ ਮੁਸਲਮਾਨ ਲੋਕ ਵੀ ਉਸ ਦੇ ਸ਼ਰਧਾਲੂਆਂ ਵਿਚੋਂ ਸਨ।

ਉਸ ਦੀਆਂ ਸਿਖਿਆਵਾਂ ਨੇ ਭਗਤੀ ਲਹਿਰ ਦੇ ਦੋ ਵੱਖਰੇ-ਵੱਖਰੇ ਸਕੂਲਾਂ ਨੂੰ ਜਨਮ ਦਿੱਤਾ। ਇਕ ਪੁਰਾਤਨ ਪੰਥੀ ਸੀ, ਜੋ 'ਸਗੁਣ ਭਗਤੀ' ਦਾ ਸਕੂਲ ਅਖਵਾਇਆ ਅਤੇ ਜਿਸ ਦੀ ਪ੍ਰਤੀਨਿਧਤਾ ਤੁਲਸੀਦਾਸ ਵਰਗੇ ਭਗਤ ਕਰਦੇ ਹਨ। ਇਹ ਸਕੂਲ 'ਅਵਤਾਰਵਾਦ' ਵਿਚ ਵਿਸ਼ਵਾਸ ਰੱਖਦਾ ਸੀ। ਦੂਜਾ ਸਕੂਲ 'ਨਿਰਗੁਣ ਭਗਤੀ' ਦਾ ਬਣਿਆ। ਇਹ ਸਕੂਲ ਪ੍ਰਗਤੀਵਾਦੀ ਸੀ। ਇਸ ਸਕੂਲ ਦੀ ਪ੍ਰਤੀਨਿਧਤਾ ਕਬੀਰ ਅਤੇ ਰਵਿਦਾਸ ਵਰਗੇ ਸੰਤਾਂ ਨੇ ਕੀਤੀ।

ਮੱਧਕਾਲ ਦੀ ਭਗਤੀ ਲਹਿਰ ਉੱਤੇ ਇਸਲਾਮ ਨੇ ਵੀ ਵਿਆਪਕ ਪ੍ਰਭਾਵ ਪਾਇਆ। ਜੇਤੂ ਮੁਸਲਮਾਨ ਹਾਕਮਾਂ ਨੇ ਭਾਰਤੀ ਹਿੰਦੂਆਂ ਨਾਲ ਪੱਖ-ਪਾਤ ਕੀਤਾ। ਉਨ੍ਹਾਂ ਨੂੰ ਜਬਰੀ ਮੁਸਲਮਾਨ ਬਣਾਉਣ ਦੀਆਂ ਕੋਸ਼ਿਸ਼ਾਂ ਕੀਤੀਆਂ। ਹਿੰਦੂਆਂ ਦੇ ਮੰਦਰਾਂ ਅਤੇ ਉਨ੍ਹਾਂ ਵਿਚ ਸਥਾਪਿਤ ਅਵਤਾਰਾਂ ਦੇ ਬੁੱਤਾਂ ਦਾ ਭੰਜਨ ਕੀਤਾ ਅਤੇ ਇਉਂ ਬ੍ਰਾਹਮਣਵਾਦੀ ਸਮਾਜ ਨੂੰ ਬੁਰੀ ਤਰ੍ਹਾਂ ਆਤੰਕਿਤ ਕਰ ਕੇ ਰੱਖ ਦਿੱਤਾ। ਹਿੰਦੂ ਸਮਾਜ ਵਿਚ ਦਲਿਤ ਵਰਗ ਦੀ ਸਥਿਤੀ ਹੋਰ ਵੀ ਬਦਤਰ ਸੀ। ਨਾ ਕੇਵਲ ਮੁਸਲਮਾਨ ਹੀ, ਧਰਮ ਦੇ ਆਧਾਰ ਤੇ, ਉਨ੍ਹਾਂ ਨਾਲ ਬੁਰਾ ਸਲੂਕ ਕਰਦੇ ਸਨ, ਬਲਕਿ ਹਿੰਦੂ ਸਮਾਜ ਦੇ ਉਚੇਰੇ ਵਰਗ ਵੀ ਉਨ੍ਹਾਂ ਦਾ ਤਿਰਸਕਾਰ ਕਰਦੇ ਸਨ। ਇਸ ਵਰਗ ਨੇ ਇਸਲਾਮ ਦੇ ਸਮਾਨਤਾ ਅਤੇ ਸਾਂਝੀਵਾਲਤਾ ਦੇ ਸਿੱਧਾਂਤਾਂ ਤੋਂ ਪ੍ਰਭਾਵਿਤ ਹੋ ਕੇ ਮਨੁੱਖ ਦੇ ਕਲਿਆਣ ਦਾ ਇਕ ਨਵਾਂ ਮਾਰਗ ਲੱਭਿਆ। ਇਹ ਨਵਾਂ ਮਾਰਗ ਹੀ ਉਤਰੀ ਭਾਰਤ ਦੇ ਨਿਰਗੁਣ ਸਕੂਲ ਦੀ ਆਧਾਰਸ਼ਿਲਾ ਬਣਿਆ। ਸੰਤ ਕਬੀਰ ਅਤੇ ਰਵਿਦਾਸ ਇਸੇ ਨਿਰਗੁਣ ਸਕੂਲ ਦੇ ਹੀ ਪ੍ਰਮੁਖ ਪਰਵਕਤਾ ਮੰਨੇ ਜਾਂਦੇ ਹਨ।

ਰਵਿਦਾਸ-ਬਾਣੀ ਉਤਰ ਭਾਰਤੀ ਦੀ ਨਿਰਗੁਣ ਕਾਵਿ ਪਰੰਪਰਾ ਨੂੰ ਦਾਰਸ਼ਨਿਕ

ਅਤੇ ਕਾਵਿਕ ਦੋਹਾਂ ਦ੍ਰਿਸ਼ਟੀਆਂ ਤੋਂ ਅਮੀਰ ਬਣਾਉਂਦੀ ਹੈ। ਇਸ ਬਾਣੀ ਵਿਚ ਭਾਰਤੀ ਦਰਸ਼ਨ ਨੂੰ ਇਕ ਨਵੀਨ ਪਹਿਚਾਣ ਪ੍ਰਾਪਤ ਹੋਈ। ਰਵਿਦਾਸ-ਬਾਣੀ ਦੇ ਕੁਝ ਇਕ ਪ੍ਰਮੁਖ ਸੂਤਰ ਇਸ ਪ੍ਰਕਾਰ ਹਨ:

## 1. ਪਰਮਾਤਮਾ ਦਾ ਸਰੂਪ

ਰਵਿਦਾਸ-ਬਾਣੀ ਵਿਚ ਇਕ ਪਰਮਾਤਮਾ ਦਾ ਗੁਣਗਾਣ ਹੋਇਆ ਹੈ। ਆਦਿ ਗ੍ਰੰਥ ਵਿਚ 'ਜਪੁ ਸਾਹਿਬ' ਦੇ ਆਰੰਭ ਵਿਚ ਅੰਕਿਤ ਮੂਲ-ਮੰਤਰ ਦੇ ਕੁਝ ਅੰਸ਼ ਰਵਿਦਾਸ ਬਾਣੀ ਵਿਚ ਵੀ ਦ੍ਰਿਸ਼ਟੀਗੋਚਰ ਹੁੰਦੇ ਹਨ। ਰਾਗ ਗਉੜੀ ਵਿਚ ਲਿਖੇ ਪਦਿਆਂ ਦੇ ਆਰੰਭ ਵਿਚ ਰਵਿਦਾਸ ਜੀ ਫ਼ਰਮਾਉਂਦੇ ਹਨ:

ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ॥

ਇਸ ਮੰਤਰ ਵਿਚੋਂ 'ਨਿਰਭਉ, ਨਿਰਵੈਰ, ਅਕਾਲ ਮੂਰਤਿ, ਅਜੂਨੀ ਸੈਭੰ' ਵਾਲਾ ਭਾਗ ਗ਼ਾਇਬ ਹੈ। ਬਾਕੀ ਦਾ ਹਿੱਸਾ ਮੌਜੂਦ ਹੈ। ਏਨੇ ਮੰਤਰ ਵਿਚ ਹੀ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਰਵਿਦਾਸ ਜੀ ਉਸ ਇਕ ਪਰਮਾਤਮਾ ਵਿਚ ਆਸਥਾ ਰੱਖਦੇ ਹਨ ਜੋ ਇਕ ਹੈ, ਹੋਰ ਦੇਵੀ-ਦੇਵਤਿਆਂ ਤੋਂ ਉਚੇਰਾ ਹੈ, ਸਤਿ (ਸਦੀਵੀ) ਸਰੂਪ ਹੈ, ਸ੍ਰਿਸ਼ਟੀ ਦਾ ਕਰਤਾ ਵੀ ਹੈ ਅਤੇ ਵੱਖ-ਵੱਖ ਪ੍ਰਾਣੀਆਂ ਦੇ ਰੂਪ ਵਿਚ ਆਪ ਇਸ ਸ੍ਰਿਸ਼ਟੀ ਦਾ ਵਸਨੀਕ ਵੀ ਹੈ।

## 2. ਸਿਮਰਨ

ਭਗਤ ਰਵਿਦਾਸ ਜੀ ਦਾ ਵਿਚਾਰ ਹੈ ਕਿ ਪਰਮਾਤਮਾ ਦੀ ਪ੍ਰਾਪਤੀ ਸਿਮਰਨ ਦੁਆਰਾ ਕੀਤੀ ਜਾ ਸਕਦੀ ਹੈ। ਉਸ ਦੇ ਨਾਮ-ਸਿਮਰਨ ਦੁਆਰਾ ਵਿਅਕਤੀ ਨੂੰ ਮੁਕਤੀ ਮਿਲਦੀ ਹੈ ਅਤੇ ਆਵਾਗਵਣ ਦੇ ਬੰਧਨਾਂ ਤੋਂ ਛੁਟਕਾਰਾ ਪ੍ਰਾਪਤ ਹੁੰਦਾ ਹੈ। ਉਨ੍ਹਾਂ ਅਨੁਸਾਰ ਕੇਵਲ ਪਰਮਾਤਮਾ ਦਾ ਨਾਮ ਹੀ ਸੱਚਾ ਹੈ, ਦੁਨੀਆਂ ਦਾ ਹੋਰ ਸਾਰਾ ਪਸਾਰਾ ਕੂੜਾ ਅਤੇ ਮਿਥਿਆ ਹੈ: ਦੇਖੋ:

**ਮੁਕੰਦ ਮੁਕੰਦ ਜਪਹੁ ਸੰਸਾਰ॥**
**ਬਿਨੁ ਮੁਕੰਦ ਤਨੁ ਹੋਇ ਅਉਹਾਰ॥**
**ਸੋਈ ਮੁਕੰਦ ਮੁਕਤਿ ਦਾ ਦਾਤਾ॥**
**ਸੋਈ ਮੁਕੰਦ ਹਮਰਾ ਪਿਤ ਮਾਤਾ॥** *(ਪੰਨਾ ੮੭੫)*

**ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ॥**
**ਹਰਿ ਸਿਮਰਤ ਜਨ ਗਏ ਨਿਸਤਰਿ ਹਰੇ॥ਰਹਾਉ॥**
**ਹਰਿ ਕੇ ਨਾਮ ਕਬੀਰ ਉਜਾਗਰ॥**
**ਜਨਮ ਜਨਮ ਕੇ ਕਾਟੇ ਕਾਗਰ॥** *(ਪੰਨਾ ੪੮੭)*

## 3. ਅਦਵੈਦਵਾਦ

ਰਵਿਦਾਸ ਜੀ ਜੀਵਾਤਮਾ ਅਤੇ ਪਰਮਾਤਮਾ ਵਿਚ ਕੋਈ ਭਿੰਨਤਾ ਸਵੀਕਾਰ ਨਹੀਂ ਕਰਦੇ। ਆਪ ਅਨੁਸਾਰ ਜੀਵਾਤਮਾ ਅਤੇ ਪਰਮਾਤਮਾ ਦੇ ਸੰਬੰਧ ਮੂਰਤ-ਅਮੂਰਤ ਵਾਲੇ

ਹਨ। ਪਰਮਾਤਮਾ ਅਮੂਰਤ ਹੈ, ਜਦੋਂ ਉਹ ਮੂਰਤੀਮਾਨ ਹੁੰਦਾ ਹੈ ਤਾਂ ਵੱਖ-ਵੱਖ ਪ੍ਰਾਣੀ ਜੀਵੰਤ ਹੋ ਉੱਠਦੇ ਹਨ। ਜਿਵੇਂ ਸੋਨੇ ਤੋਂ ਬਣੇ ਹੋਏ ਗਹਿਣੇ ਅਤੇ ਸੋਨੇ ਵਿਚ ਕੋਈ ਫ਼ਰਕ ਨਹੀਂ ਹੁੰਦਾ ਅਤੇ ਸਮੁੰਦਰ ਅਤੇ ਉਸ ਵਿਚੋਂ ਉੱਠਣ ਵਾਲੀਆਂ ਲਹਿਰਾਂ ਵਿਚ ਕੋਈ ਭਿੰਨਤਾ ਨਹੀਂ ਹੈ, ਬਿਲਕੁਲ ਉਸੇ ਤਰ੍ਹਾਂ ਜੀਵਾਤਮਾ ਅਤੇ ਪਰਮਾਤਮਾ ਵਿਚ ਕੋਈ ਭੇਦ ਨਹੀਂ ਹੈ। ਰਵਿਦਾਸ ਜੀ ਅਨੁਸਾਰ :

**ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥**
**ਕਨਕ ਕਟਿਕ ਜਲ ਤਰੰਗ ਜੈਸਾ॥**
**ਜਉ ਪੈ ਹਮ ਨਾ ਪਾਪ ਕਰੰਤਾ ਅਹੇ ਅਨੰਤਾ॥**
**ਪਤਿਤ ਪਾਵਨ ਨਾਮੁ ਕੈਸੇ ਹੁੰਤਾ॥ਰਹਾਉ॥** *(ਪੰਨਾ ੯੩)*

## 4. ਸਤਿ ਸੰਗਤ

ਰਵਿਦਾਸ ਬਾਣੀ ਵਿਚ ਸਤਿਸੰਗਤ ਨੂੰ ਬਹੁਤ ਮਹੱਤਵ ਪ੍ਰਾਪਤ ਹੈ। ਆਪ ਅਨੁਸਾਰ ਸਤਿਸੰਗਤ ਵਿਅਕਤੀ ਦੀ ਚੇਤਨਾ ਦੇ ਨਿਰਮਾਣ ਵਿਚ ਬਹੁਮੁੱਲਾ ਯੋਗਦਾਨ ਪਾਉਂਦੀ ਹੈ। ਆਪ ਅਨੁਸਾਰ ਇਥੋਂ ਹੀ ਗਿਆਨ ਪ੍ਰਾਪਤ ਹੁੰਦਾ ਹੈ ਅਤੇ ਇਥੋਂ ਹੀ ਪ੍ਰਭੂ-ਚਰਨਾਂ ਦੀ ਭਗਤੀ ਪ੍ਰਾਪਤ ਹੁੰਦੀ ਹੈ। ਸਤਿਸੰਗਤ ਮਿਲਣ ਨਾਲ ਔਗੁਣ ਮਿਟ ਜਾਂਦੇ ਹਨ ਅਤੇ ਵਿਅਕਤੀ ਦੀ ਮੁਕਤੀ ਦਾ ਮਾਰਗ ਖੁਲ੍ਹ ਜਾਂਦਾ ਹੈ। ਆਪ ਫ਼ੁਰਮਾਉਂਦੇ ਹਨ :

**ਮਿਲਤ ਪਿਆਰੋ ਪ੍ਰਾਨ ਨਾਥੁ ਕਵਨ ਭਗਤਿ ਤੇ॥**
**ਸਾਧ ਸੰਗਤਿ ਪਾਈ ਪਰਮ ਗਤੇ॥** *(ਪੰਨਾ ੧੨੯੪)*

**ਮਾਧਉ ਸਤਸੰਗਤਿ ਸਰਨਿ ਤੁਮਾਰੀ॥**
**ਹਮ ਅਉਗਣ ਤੁਮ ਉਪਕਾਰੀ॥** *(ਪੰਨਾ ੪੮੬)*

## 5. ਪ੍ਰੇਮਾ ਭਗਤੀ ਦਾ ਸਰੂਪ

ਰਵਿਦਾਸ-ਬਾਣੀ ਦਾ ਕੇਂਦਰੀ ਸੁਰ ਪ੍ਰੇਮਾਭਗਤੀ ਦਾ ਅਭਿਵਿਅੰਜਨ ਹੈ। ਇਸ ਵਿਚ ਇਕ ਨਾਇਕ ਅਤੇ ਉਸਦੇ ਦਾਸ ਜਾਂ ਭਗਵਾਨ ਅਤੇ ਉਸਦੇ ਭਗਤ ਦੇ ਰਿਸ਼ਤੇ ਦੀ ਤਰਜਮਾਨੀ ਹੋਈ ਹੈ। ਰਵਿਦਾਸ ਜੀ ਸੂਫ਼ੀ ਕਵੀਆਂ ਵਾਂਗ ਪ੍ਰੇਮੀ-ਪ੍ਰੇਮਿਕਾ ਜਾਂ ਪਤੀ-ਪਤਨੀ ਦੇ ਰਿਸ਼ਤੇ ਨੂੰ ਆਧਾਰ ਬਣਾ ਕੇ ਇਸ ਭਗਤੀ ਭਾਵਨਾ ਦੀ ਪੇਸ਼ਕਾਰੀ ਨਹੀਂ ਕਰਦੇ। ਨਾ ਹੀ ਕਿਧਰੇ ਗੁਰਬਾਣੀ ਵਾਂਗ ਪਿਤਾ/ਮਾਤਾ-ਪੁੱਤਰ ਦੇ ਰਿਸ਼ਤੇ ਦੁਆਰਾ ਇਸ ਭਗਤੀ-ਭਾਵਨਾ ਦੀ ਅਭਿਵਿਅਕਤੀ ਹੋਈ ਹੈ। ਮਾਲੂਮ ਹੁੰਦਾ ਹੈ ਕਿ ਰਵਿਦਾਸ ਜੀ ਨੇ ਆਪਣੇ ਆਪ ਨੂੰ ਏਨਾ ਨਿਮਰ ਬਣਾ ਲਿਆ ਸੀ ਕਿ ਉਹ ਆਪਣੇ ਸਵੈ ਦਾ ਵਰਣਨ 'ਭਗਤ' ਜਾਂ 'ਜਨ' (ਦਾਸ) ਵਜੋਂ ਹੀ ਕਰਦੇ ਸਨ। ਭਗਤੀ-ਭਾਵਨਾ ਦਾ ਇਹੋ ਜਿਹਾ ਸ਼ੁਧ ਅਤੇ ਨਿਮਰ ਸਰੂਪ ਰਵਿਦਾਸ ਬਾਣੀ ਵਿਚ ਥਾਂ-ਪੁਰ-ਥਾਂ ਦੇਖਿਆ ਜਾ ਸਕਦਾ ਹੈ। ਜਿਵੇਂ :

**ਰਾਮ ਗੁਸਾਈਆ ਜੀਅ ਕੇ ਜੀਵਨਾ॥**
**ਮੋਹਿ ਨਾ ਬਿਸਾਰਹੁ ਮੈ ਜਨ ਤੇਰਾ॥**

ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ ॥
ਚਰਣ ਨਾ ਛਾਡਉ ਸਰੀਰ ਕਲ ਜਾਈ ॥ (ਪੰਨਾ ੩੪੫)

ਜੋਗੀਸਰ ਪਾਵਹਿ ਨਹੀਂ ਤੁਅ-ਗੁਣ ਕਥਨੁ ਅਪਾਰ ॥
ਪ੍ਰੇਮ ਭਗਤਿ ਕੈ ਕਾਰਣੈ ਕਹੁ ਰਵਿਦਾਸ ਚਮਾਰ ॥ (ਪੰਨਾ ੩੪੬)

ਪ੍ਰੇਮ ਕੀ ਜੇਵਰੀ ਬਾਧਿਓ ਤੇਰੋ ਜਨੁ ॥
ਕਹਿ ਰਵਿਦਾਸ ਛੂਟਿਬੋ ਕਵਨ ਗੁਨ ॥ (ਪੰਨਾ ੪੮੭)

## 6. ਕਰਮ ਕਾਂਡ ਦੀ ਨਿਹਫ਼ਲਤਾ

ਭਗਤ ਰਵਿਦਾਸ ਜੀ ਦੇ ਨਿਰਗੁਣ ਧਾਰਾ ਦੇ ਕਵੀ ਹੋਣ ਦੀ ਇਕ ਪ੍ਰਮੁਖ ਪਹਿਚਾਣ ਇਹ ਹੈ ਕਿ ਆਪ ਕਰਮ-ਕਾਂਡ ਵਿਚ ਵਿਸ਼ਵਾਸ ਨਹੀਂ ਸਨ ਰੱਖਦੇ। ਸਗੁਣ-ਧਾਰਾ ਕਿਉਂਕਿ 'ਅਵਤਾਰਵਾਦ' ਵਿਚ ਵਿਸ਼ਵਾਸ ਰੱਖਦੀ ਹੈ ਇਸ ਲਈ ਉਥੇ ਕਰਮ-ਕਾਂਡ ਨੂੰ ਮਹੱਤਵਪੂਰਨ ਮੰਨਿਆ ਗਿਆ ਹੈ। ਭਿੱਟ-ਸੁੱਚ ਦਾ ਜੋ ਸੰਕਲਪ ਸਗੁਣ ਧਾਰਾ ਦਾ ਬੁਨਿਆਦੀ ਸਿੱਧਾਂਤ ਬਣਦਾ ਹੈ, ਰਵਿਦਾਸ ਜੀ ਉਸ ਨੂੰ ਮੂਲੋਂ ਹੀ ਨਕਾਰ ਦਿੰਦੇ ਹਨ। ਦੇਖੋ :

ਦੂਧ ਤ ਬਛਰੈ ਥਨਹੁ ਬਿਟਾਰਿਓ ॥
ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ॥
ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥
ਅਵਰੁ ਨ ਫੂਲ ਅਨੂਪੁ ਨ ਪਾਵਉ ॥ (ਪੰਨਾ ੫੨੫)

ਬਹੁ ਬਿਧਿ ਧਰਮ ਨਿਰੂਪੀਐ ਕਰਤਾ ਦੀਸੈ ਸਭ ਲੋਇ ॥
ਕਵਨ ਕਰਮ ਤੇ ਛੂਟੀਐ ਜਿਹ ਸਾਧੈ ਸਭ ਸਿਧਿ ਹੋਇ ॥
ਕਰਮ ਅਕਰਮ ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ ॥
ਸੰਸਾ ਸਦ ਹਿਰਦੈ ਬਸੈ ਕਉਨੁ ਹਿਰੈ ਅਭਿਮਾਨੁ ॥
ਬਾਹਰੁ ਉਦਕਿ ਪਖਾਰੀਐ ਘਟ ਭੀਤਰਿ ਬਿਬਿਧਿ ਬਿਕਾਰ ॥
ਸੁਧ ਕਵਨ ਪਰ ਹੋਇਬੋ ਸੁਚ ਕੁੰਚਰ ਬਿਧਿ ਬਿਉਹਾਰ ॥ (ਪੰਨਾ ੩੪੬)

ਆਪ ਅਨੁਸਾਰ ਵੇਦ-ਪੁਰਾਣਾਂ ਦੀ ਤੋਤਾ-ਰਟਣੀ ਦੁਆਰਾ ਮਨ ਦੀ ਦੁਬਿਧਾ ਨਹੀਂ ਮਿੱਟਦੀ। ਬਾਹਰੋਂ ਸੁੱਚਮ ਰਖਣ ਦਾ, ਇਸ਼ਨਾਨ ਆਦਿਕ ਕਰਨ ਦਾ ਕੀ ਲਾਭ, ਜੇ ਅੰਤਹਕਰਣ ਹੀ ਵਿਕਾਰਾਂ ਨਾਲ ਭ੍ਰਸ਼ਟ ਹੋਇਆ ਪਿਆ ਹੈ ? ਇਸੇ ਤਰ੍ਹਾਂ ਪਰਮਾਤਮਾ ਦੀ ਆਰਤੀ ਕਰਨੀ, ਧੂਪ-ਬੱਤੀ ਕਰਨੀ, ਨੈਵੇਦਯ-ਸਾਮਗਰੀ ਅਰਪਿਤ ਕਰਨੀ, ਦੇਵ-ਮੂਰਤੀਆਂ ਤੇ ਫੁਲ-ਮਾਲਾਵਾਂ ਚੜ੍ਹਾਉਣੀਆਂ ਆਦਿਕ ਸਭ ਕਰਮ ਮਿਥਿਆ ਅਤੇ ਅਰਥਹੀਣ ਹਨ। ਸਾਰਥਿਕ ਕਰਮ ਇਹ ਹੈ ਕਿ ਸਿਮਰਨ ਆਦਿ ਦੁਆਰਾ ਪਰਮਾਤਮਾ ਦੀ ਭਗਤੀ ਕੀਤੀ ਜਾਵੇ।

## 7. ਸੰਤ ਦੇ ਨਿੰਦਕ ਬਾਰੇ

ਰਵਿਦਾਸ ਬਾਣੀ ਵਿਚ ਸੰਤਜਨਾਂ ਦੇ 'ਨਿੰਦਕ' ਦੀ ਆਲੋਚਨਾ ਪ੍ਰਾਪਤ ਹੁੰਦੀ ਹੈ। ਭਗਤ ਰਵਿਦਾਸ ਜੀ ਅਨੁਸਾਰ ਸੰਤਾਂ ਦੇ ਨਿੰਦਕ ਦੇ ਸਾਰੇ ਪੁੰਨ-ਕਰਮ ਵਿਅਰਥ ਚਲੇ ਜਾਂਦੇ ਹਨ। ਉਹ ਭਾਵੇਂ ਕਿੰਨਾ ਵੀ ਪੂਜਾ-ਪਾਠ ਕਰਨ ਵਾਲਾ ਕਿਉਂ ਨਾ ਹੋਵੇ, ਕਿਤਨਾ ਵੱਡਾ ਦਾਨੀ ਕਿਉਂ ਨਾ ਹੋਵੇ ਪਰ ਜੇ ਉਹ ਸੰਤਾਂ ਦੀ ਨਿੰਦਾ ਕਰਨ ਦਾ ਅਪਰਾਧੀ ਹੈ ਤਾਂ ਉਸਦਾ ਪਾਰ-ਉਤਾਰਾ ਨਹੀਂ ਹੋ ਸਕਦਾ। ਇਸ ਅਪਰਾਧ ਕਾਰਨ ਉਸ ਨੂੰ ਜ਼ਰੂਰ ਹੀ ਨਰਕਾਂ ਦੀ ਅਗਨੀ ਵਿਚ ਸੜਨਾ ਪਵੇਗਾ। ਉਸ ਵਾਸਤੇ ਮੁਕਤੀ ਦਾ ਕੋਈ ਵੀ ਸਾਧਨ ਨਹੀਂ ਹੈ। 'ਰਾਗ ਗੌਂਡ' ਵਿਚ ਉਚਾਰਣ ਕੀਤੇ ਆਪਣੇ ਇਕ ਸ਼ਬਦ ਵਿਚ ਭਗਤ ਰਵਿਦਾਸ ਜੀ ਫ਼ੁਰਮਾਉਂਦੇ ਹਨ :

**ਜੇ ਓਹੁ ਅਠਸਠਿ ਤੀਰਥ ਨਾਵੈ ॥**
**ਜੇ ਓਹੁ ਦੁਆਦਸ ਸਿਲਾ ਪੁਜਾਵੈ ॥**
**ਜੇ ਓਹੁ ਕੂਪ ਤਟਾ ਦੇਵਾਵੈ ॥**
**ਕਰੈ ਨਿੰਦ ਸਭ ਬਿਰਥਾ ਜਾਵੈ ॥**
**ਸਾਧ ਕਾ ਨਿੰਦਕੁ ਕੈਸੇ ਤਰੈ ॥**
**ਸਰਪਰ ਜਾਨਹੁ ਨਰਕ ਹੀ ਪਰੈ ॥**
..... ..... .....
**ਨਿੰਦਾ ਕਹਾ ਕਰਹੁ ਸੰਸਾਰਾ ॥**
**ਨਿੰਦਕ ਕਾ ਪਰਗਟਿ ਪਾਹਾਰਾ ॥**
**ਨਿੰਦਕੁ ਸੋਧਿ ਸਾਧਿ ਬੀਚਾਰਿਆ ॥**
**ਕਹੁ ਰਵਿਦਾਸੁ ਪਾਪੀ ਨਰਕ ਸਿਧਾਰਿਆ ॥** *(ਪੰਨਾ ੮੭੫)*

## 8. ਸਤਿਗੁਰੂ ਦਾ ਮਹੱਤਵ

ਰਵਿਦਾਸ ਜੀ ਦੀ ਪ੍ਰੇਮ-ਸਾਧਨਾ ਵਿਚ 'ਸਤਿਗੁਰੂ' ਦਾ ਦਰਜਾ ਅਤਿਅੰਤ ਸ਼ਿਰੋਮਣੀ ਹੈ। '੧ਓ ਸਤਿਗੁਰ ਪ੍ਰਸਾਦਿ' ਦਾ ਸੰਕਲਪ ਰਵਿਦਾਸ ਬਾਣੀ ਵਿਚ ਬਾਰ-ਬਾਰ ਵਰਤਿਆ ਗਿਆ ਹੈ। ਜਿਸ ਅਨੁਸਾਰ ਆਪ ਇਕ ਪਰਮਾਤਮਾ ਦੀ ਹੋਂਦ ਵਿਚ ਵਿਸ਼ਵਾਸ ਰੱਖਦੇ ਸਨ ਅਤੇ ਇਸ ਇਕ ਪਰਮਾਤਮਾ ਦੀ ਪ੍ਰਾਪਤੀ ਸਤਿਗੁਰ ਦੇ ਪ੍ਰਸਾਦਿ (ਕ੍ਰਿਪਾ) ਦੁਆਰਾ ਹੀ ਹੋ ਸਕਦੀ ਹੈ। ਆਪ ਹਰ ਸੱਚੇ ਸੰਤ ਨੂੰ ਸਤਿਗੁਰੂ ਦਾ ਦਰਜਾ ਦਿੰਦੇ ਪ੍ਰਤੀਤ ਹੁੰਦੇ ਹਨ, ਕਿਉਂਕਿ ਕਈ ਥਾਵਾਂ ਤੇ 'ਸੰਤ', 'ਸੰਗਤ' ਅਤੇ 'ਸਤਿਗੁਰੂ' ਨੂੰ ਸਮਾਨਾਰਥਾਂ ਵਿਚ ਵਰਤਿਆ ਗਿਆ ਹੈ। ਜਿਵੇਂ :

**ਸੰਤ ਤੁਝੀ ਤਨੁ ਸੰਗਤਿ ਪ੍ਰਾਨ ॥**
**ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ ॥**
**ਸੰਤ ਚੀ ਸੰਗਤਿ ਸੰਤ ਕਥਾ ਰਸੁ ॥**
**ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ ॥** *(ਪੰਨਾ ੪੮੬)*

ਤਨੁ ਮਨੁ ਅਰਪਉ ਪੂਜ ਚਰਾਵਉ ॥
ਗੁਰਪ੍ਰਸਾਦਿ ਨਿਰੰਜਨੁ ਪਾਵਉ ॥
ਪੂਜਾ ਅਰਚਾ ਆਹਿ ਨ ਤੋਰੀ ॥
ਕਹਿ ਰਵਿਦਾਸ ਕਵਨ ਗਤਿ ਮੋਰੀ ॥ *(ਪੰਨਾ ੫੨੫)*

## 9. ਦਲਿਤ ਜਾਤੀ ਦੇ ਗੌਰਵ ਦਾ ਅਭਿਵਿਅੰਜਨ

ਰਵਿਦਾਸ ਜੀ ਦਾ ਸੰਬੰਧ ਇਕ ਤਥਾਕਥਿਤ ਦਲਿਤ ਜਾਤੀ ਨਾਲ ਸੀ ਪਰ ਉਹ ਇਸ ਜਾਤੀ ਬੋਧ ਨੂੰ ਕਿਸੇ ਹੀਣਤਾ ਦੇ ਭਾਵ ਨਾਲ ਪ੍ਰਗਟ ਨਹੀਂ ਕਰਦੇ। ਨਾ ਹੀ ਉਹ ਕਬੀਰ ਜੀ ਵਾਂਗ ਆਪਣੀ ਦਲਿਤ ਜਾਤੀ ਦੇ ਮੰਚ ਤੇ ਖੜ੍ਹੋ ਕੇ ਕਥਿਤ ਉਚ ਵਰਗਾਂ ਨੂੰ ਵੰਗਾਰਦੇ ਜਾਂ ਲਲਕਾਰਦੇ ਹਨ। ਬਲਕਿ ਆਪ ਨੇ ਨਿਮਨ ਜਾਤੀ ਬੋਧ ਨੂੰ ਇਕ ਭਗਤ ਦੀ ਨਿਮਨ-ਭਾਵਨਾ ਦੀ ਜੁਗਤਿ ਵਜੋਂ ਵਰਤਿਆ ਹੈ। ਆਪ ਦਾ ਇਹ ਪਰਿਪੱਕ ਵਿਚਾਰ ਸੀ ਕਿ ਪਰਮਾਤਮਾ ਦੁਆਰਾ ਸਾਜੇ ਗਏ ਸਾਰੇ ਜੀਵ ਇਕ ਦੂਜੇ ਦੇ ਸਮਾਨ ਹਨ ਅਤੇ ਉਨ੍ਹਾਂ ਨੂੰ ਇਕੋ ਜਿਹਾ ਮਾਨ-ਸਨਮਾਨ ਦੇਣਾ ਬਣਦਾ ਹੈ। ਪਰੰਤੂ ਇਸ ਵਿਚਾਰ ਨੂੰ ਉਨ੍ਹਾਂ ਨੇ ਆਪਣੀ ਸਮਾਨਤਾ ਜਾਂ ਉੱਚਤਾ ਦਿਖਾਉਣ ਲਈ ਕਦੇ ਵੀ ਨਹੀਂ ਵਰਤਿਆ। ਬਲਕਿ ਆਪ ਉਚ ਜਾਤੀਆਂ ਵੱਲੋਂ ਨਿਮਨ ਜਾਤੀਆਂ ਲਈ ਵਰਤੇ ਜਾਂਦੇ ਤਿਰਸਕਾਰਮਈ ਸ਼ਬਦਾਂ ਨੂੰ ਵੀ ਪੂਰੇ ਖਿੜੇ-ਮੱਥੇ ਅਪਣਾ ਲੈਂਦੇ ਹਨ ਅਤੇ ਪੂਰਨ ਰੂਪ ਵਿਚ ਵਿਨਮਰ ਹੋ ਕੇ ਪਰਮਾਤਮਾ ਦੀ ਪ੍ਰਾਪਤੀ ਕਰ ਲੈਂਦੇ ਹਨ। ਇਸ ਤਰ੍ਹਾਂ ਰਵਿਦਾਸ ਜੀ ਬ੍ਰਾਹਮਣਵਾਦ ਤੋਂ ਜਾਤੀ-ਈਰਖਾ ਦਾ ਹਥਿਆਰ ਖੋਹ ਕੇ ਇਸ ਨੂੰ ਪੂਰੀ ਤਰ੍ਹਾਂ ਪਰਾਜਿਤ ਕਰ ਦਿੰਦੇ ਹਨ। ਇਸ ਪ੍ਰਸੰਗ ਵਿਚ ਆਪ ਦੇ ਕੁਝ ਕਾਵਿ-ਕਥਨ ਵੇਖੋ :

ਜਾਤੀ ਓਛਾ ਪਾਤੀ ਓਛਾ ਓਛਾ ਜਨਮੁ ਹਮਾਰਾ ॥
ਰਾਜਾ ਰਾਮ ਕੀ ਸੇਵ ਨ ਕੀਨੀ ਕਹਿ ਰਵਿਦਾਸ ਚਮਾਰਾ ॥ *(ਪੰਨਾ ੪੮੬)*

ਜਾ ਕੈ ਕੁਟੰਬ ਕੇ ਢੇਢ ਸਭ ਢੋਰ ਢਵੰਤ ਫਿਰਹਿ
ਅਜਹੁ ਬੰਨਾਰਸੀ ਆਸ ਪਾਸਾ ॥
ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ
ਤਿਨ ਤਨੈ ਰਵਿਦਾਸ ਦਾਸਾਨ ਦਾਸਾ ॥ *(ਪੰਨਾ ੧੨੯੩)*

## 10. ਬੇਗ਼ਮਪੁਰ ਦਾ ਸੰਕਲਪ

ਰਵਿਦਾਸ ਜੀ ਦਾ ਬੇਗ਼ਮਪੁਰ ਦਾ ਸੰਕਲਪ ਉਨ੍ਹਾਂ ਦੀ ਸਭਿਆਚਾਰਕ/ਰਾਜਨੈਤਿਕ ਚੇਤਨਾ ਦਾ ਬੜਾ ਜ਼ੋਰਦਾਰ ਪ੍ਰਮਾਣ ਪੇਸ਼ ਕਰਦਾ ਹੈ। ਰਵਿਦਾਸ ਜੀ ਇਕ ਅਜਿਹੇ ਰਾਜ (ਸਟੇਟ) ਦਾ ਨਿਰਮਾਣ ਵੇਖਣਾ ਲੋਚਦੇ ਹਨ ਜਿਥੇ ਰਹਿਣ ਵਾਲੇ ਵਿਅਕਤੀ ਨੂੰ ਕੋਈ ਵੀ ਗ਼ਮ ਜਾਂ ਚਿੰਤਾ ਨਾ ਹੋਵੇ। ਕਿਸੇ ਨੂੰ ਕੋਈ ਦੁਖ ਨਾ ਹੋਵੇ। ਬੁਰੀ ਘਟਨਾ ਵਾਪਰ ਜਾਣ ਦਾ ਕੋਈ ਡਰ ਦਾ ਹੋਵੇ, ਟੈਕਸ ਦੇਣ ਦਾ ਕੋਈ ਭੈਅ ਨਾ ਹੋਵੇ ਅਤੇ ਨਾ ਹੀ ਧਨ-ਦੌਲਤ ਦੇ ਚੋਰੀ ਹੋਣ ਦਾ ਕੋਈ ਖ਼ਤਰਾ ਹੋਵੇ। ਜਿੱਥੇ ਸਾਰੇ ਮਨੁੱਖ ਬਰਾਬਰ ਸਮਝੇ ਜਾਂਦੇ ਹੋਣ,

ਕਿਸੇ ਨਾਲ ਦਵੈਤ-ਭਾਵ ਦਾ ਸਲੂਕ ਨਾ ਕੀਤਾ ਜਾਂਦਾ ਹੋਵੇ। ਕਿਸੇ ਪ੍ਰਕਾਰ ਦੀ ਕੋਈ ਸਮਾਜਿਕ ਜਾਂ ਰਾਜਨੈਤਿਕ ਚਿੰਤਾ ਨਾ ਹੋਵੇ। ਆਪ ਫ਼ੁਰਮਾਉਂਦੇ ਹਨ :

**ਬੇਗ਼ਮਪੁਰਾ ਸਹਰ ਕੋ ਨਾਉ ॥**
**ਦੂਖ ਅੰਦੋਹੁ ਨਹੀ ਤਿਹਿ ਠਾਉ ॥**
**ਨਾ ਤਸਵੀਸ ਖਿਰਾਜੁ ਨਾ ਮਾਲੁ ॥**
**ਖਉਫ਼ ਨ ਪਤਾ ਨ ਤਰਸੁ ਜੁਆਲੁ ॥**
**ਅਬ ਮੋਹਿ ਖੂਬ ਵਤਨ ਗਹ ਪਾਈ ॥**
**ਊਹਾਂ ਖੈਰਿ ਸਦਾ ਮੇਰੇ ਭਾਈ ॥** *(ਪੰਨਾ ੩੪੫)*

ਉੱਤਰੀ ਭਾਰਤ ਦੀ ਨਿਰਗੁਣ ਭਗਤੀ ਪਰੰਪਰਾ ਦੇ ਨਿਰਮਾਣ ਵਿਚ ਭਗਤ ਰਵਿਦਾਸ ਜੀ ਨੇ ਮਹਾਨ ਯੋਗਦਾਨ ਪਾਇਆ। ਆਪ ਦੀ ਬਾਣੀ ਅਤੇ ਸ਼ਖ਼ਸੀਅਤ ਦੇ ਜ਼ੋਰਦਾਰ ਪ੍ਰਭਾਵ ਕਾਰਨ ਨਿਰਗੁਣ ਭਗਤੀ ਪਰੰਪਰਾ ਇਕ ਜਨ-ਅੰਦੋਲਨ ਦਾ ਰੂਪ ਧਾਰਣ ਕਰ ਲਈ ਜਿਸ ਨੇ ਸਾਰੀਆਂ ਸਮਾਜਿਕ ਵਿਸ਼ਮਤਾਵਾਂ ਨੂੰ ਦੂਰ ਕਰਨ ਵਾਸਤੇ ਲੋਕਾਂ ਨੂੰ ਪ੍ਰੇਰਣਾ ਦਿੱਤੀ। ਆਪ ਨੇ ਬ੍ਰਾਹਮਣਵਾਦ ਦੇ ਵਿਰੋਧ ਵਿਚ ਇਕ ਮਾਨਵਤਾਵਾਦੀ ਧਰਮ ਦੀ ਆਧਾਰਸ਼ਿਲਾ ਰੱਖੀ, ਜਿਸ ਵਿਚ ਮਨੁੱਖ-ਮਨੁੱਖ ਦੇ ਦਰਮਿਆਨ ਜਾਤ-ਪਾਤ, ਉਚ-ਨੀਚ ਜਾਂ ਅਮੀਰੀ-ਗ਼ਰੀਬੀ ਦੇ ਆਧਾਰ ਤੇ ਕੋਈ ਵਿਤਕਰਾ ਨਹੀਂ ਕੀਤਾ ਜਾਂਦਾ। ਕਿਹਾ ਜਾਂਦਾ ਹੈ ਕਿ ਚਿਤੌੜ ਦੀ ਰਾਣੀ ਝਾਲੀ (ਮੀਰਾਂ ਬਾਈ ਦੀ ਸੱਸ) ਅਤੇ ਮੀਰਾਂ ਬਾਈ ਵੀ ਇਨ੍ਹਾਂ ਦੇ ਸ਼ਾਗਿਰਦਾਂ ਵਿਚੋਂ ਸਨ।

ਰਵਿਦਾਸ-ਬਾਣੀ ਦੀ ਪ੍ਰਮਾਣਿਕਤਾ ਅਤੇ ਪ੍ਰਾਸੰਗਿਕਤਾ ਦਾ ਸਤਿਕਾਰ ਕਰਦੇ ਹੋਏ ਸਿੱਖ ਗੁਰੂ ਸਾਹਿਬਾਨ ਨੇ ਇਸ ਬਾਣੀ ਨੂੰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਥਾਨ ਦਿੱਤਾ। ਇਸ ਮਹਾਨ ਗ੍ਰੰਥ ਵਿਚ ਆਪ ਦੁਆਰਾ ਲਿਖਿਤ 40 ਸ਼ਬਦ ਸੰਕਲਿਤ ਹਨ। ਇਨ੍ਹਾਂ ਸ਼ਬਦਾਂ ਵਿਚ ਪੇਸ਼ ਹੋਏ ਦਾਰਸ਼ਨਿਕ ਸੰਕਲਪ, ਭਗਤੀ-ਭਾਵਨਾ ਅਤੇ ਰੂਪ-ਬਣਤਰਾਂ ਆਦਿਕ ਗੁਰੂ ਸਾਹਿਬਾਨ ਦੁਆਰਾ ਰਚੀ ਗਈ ਬਾਣੀ ਨਾਲ ਹੈਰਾਨੀਜਨਕ ਸਮਤਾ ਰੱਖਦੀਆਂ ਹਨ। ਰਵਿਦਾਸ ਦੁਆਰਾ ਪ੍ਰਸਤੁਤ ਪ੍ਰੇਮਾਭਗਤੀ ਦਾ ਸਰੂਪ ਗੁਰਮਤਿ ਪ੍ਰੇਮਾਭਗਤੀ ਦੀ ਪਰੰਪਰਾ ਨਾਲ ਪੂਰੀ ਤਰ੍ਹਾਂ ਮਿਲਦਾ-ਜੁਲਦਾ ਹੈ। ਇਹੀ ਕਾਰਨ ਹੈ ਕਿ ਰਵਿਦਾਸ ਬਾਣੀ ਦੀ ਮਹਿਮਾ ਅਤੇ ਪ੍ਰਤਿਸ਼ਠਾ ਭਾਰਤ ਦੇ ਹੋਰ ਪ੍ਰਦੇਸ਼ਾਂ ਨਾਲੋਂ ਪੰਜਾਬ ਵਿਚ ਕਿਤੇ ਵਧੇਰੇ ਹੈ।



 

# ਭਗਤ ਰਵਿਦਾਸ ਦੀ ਵਿਚਾਰਧਾਰਾ
## (ਇਤਿਹਾਸਕ-ਸਭਿਆਚਾਰਕ ਪਰਿਪੇਖ)

ਇਤਿਹਾਸ ਦੇ ਪਾਠਕ ਜਾਣਦੇ ਹਨ ਕਿ ਭਾਰਤਵਰਸ਼ ਉੱਤੇ ਤੁਰਕਾਂ ਦੇ ਹਮਲੇ ਗਿਆਰ੍ਹਵੀਂ ਸਦੀ ਦੇ ਆਰੰਭ ਵਿਚ ਸ਼ੁਰੂ ਹੋ ਚੁਕੇ ਸਨ। ਮਹਿਮੂਦ ਗ਼ਜ਼ਨਵੀ ਨੇ 1001 ਤੋਂ ਲੈ ਕੇ 1026 ਤੱਕ ਭਾਰਤ ਉੱਤੇ ਅਨੇਕ ਹਮਲੇ ਕੀਤੇ। ਉਸ ਨੇ ਇਥੋਂ ਦੇ ਮੰਦਰ ਤਬਾਹ ਕੀਤੇ ਅਤੇ ਮੰਦਰਾਂ ਵਿਚ ਪਏ ਅਨਮੋਲ ਖ਼ਜ਼ਾਨੇ ਲੁੱਟਣ ਦਾ ਕੰਮ ਉਹ ਬਾਕਾਇਦਗੀ ਨਾਲ ਕਰਦਾ ਰਿਹਾ। ਸੰਨ 1030 ਵਿਚ ਉਸਦੀ ਮੌਤ ਹੋ ਗਈ ਅਤੇ ਉਸਦੇ ਉਤਰਾਧਿਕਾਰੀਆਂ ਵਿਚ ਛਿੜੇ ਰਹਿਣ ਵਾਲੇ ਨਿਰੰਤਰ ਝਗੜਿਆਂ ਕਾਰਨ ਕੁਝ ਸਮੇਂ ਲਈ ਗ਼ਜ਼ਨਵੀਆਂ ਦੀ ਰਾਜਧਾਨੀ ਲਾਹੌਰ ਵਿਖੇ ਤਬਦੀਲ ਕਰ ਦਿੱਤੀ ਗਈ। ਬਾਰ੍ਹਵੀਂ ਸਦੀ ਦੇ ਅੱਠਵੇਂ ਦਹਾਕੇ ਵਿਚ ਗ਼ੌਰ ਦੇ ਬਾਦਸ਼ਾਹ ਦੇ ਭਰਾ ਮੁਹੰਮਦ ਗੌਰੀ ਨੇ ਪੰਜਾਬ ਉੱਤੇ ਕਬਜ਼ਾ ਕਰ ਲਿਆ ਅਤੇ ਬਾਅਦ ਵਿਚ ਉਹ ਭਾਰਤ ਦੇ ਅੰਦਰਲੇ ਹਿੱਸਿਆਂ ਵੱਲ ਵਧਣ ਲੱਗਾ। 1192 ਵਿਚ ਉਸ ਨੇ ਪ੍ਰਿਥਵੀ ਰਾਜ ਨੂੰ ਹਰਾ ਕੇ ਗੰਗਾ-ਜਮਨਾ ਦੇ ਮੈਦਾਨ ਉੱਤੇ ਆਪਣਾ ਅਧਿਕਾਰ ਜਮਾ ਲਿਆ। ਮੁਹੰਮਦ ਗੌਰੀ ਨੂੰ ਉਸ ਦੇ ਇਕ ਤੁਰਕ ਗ਼ੁਲਾਮ ਨੇ ਕਤਲ ਕਰ ਦਿੱਤਾ ਤਾਂ ਕੁਤਬੁੱਦੀਨ ਐਬਕ ਬਾਦਸ਼ਾਹ ਬਣ ਗਿਆ। ਉਸ ਨੇ ਦਿੱਲੀ ਨੂੰ ਆਪਣੀ ਰਾਜਧਾਨੀ ਬਣਾਇਆ। ਐਬਕ ਪਿੱਛੋਂ ਦਿੱਲੀ ਦੇ ਤਖ਼ਤ ਤੇ ਗ਼ੁਲਾਮ ਖ਼ਾਨਦਾਨ ਦਾ ਰਾਜ ਰਿਹਾ। ਬਾਦਸ਼ਾਹ ਇਲਤੁਤਮਸ਼ ਗੁਲਾਮ ਖ਼ਾਨਦਾਨ ਦਾ ਪਹਿਲਾ ਰਾਜਾ ਸੀ। ਇਲਤੁਤਮਸ਼ ਤੋਂ ਪਿੱਛੋਂ ਬਲਬਨ ਦਿੱਲੀ ਦੇ ਤਖ਼ਤ ਉੱਤੇ ਲਗਪਗ 22 ਵਰ੍ਹੇ ਰਾਜ ਕਰਦਾ ਰਿਹਾ। ਬਲਬਨ ਤੋਂ ਬਾਅਦ ਦਿੱਲੀ ਦੀ ਵਾਗਡੋਰ ਖਿਲਜੀ ਬਾਦਸ਼ਾਹਾਂ ਦੇ ਹੱਥ ਵਿਚ ਆ ਗਈ। ਇਸ ਖ਼ਾਨਦਾਨ ਵਿਚ ਜਲਾਲੁਦੀਨ ਫ਼ੀਰੋਜ਼ (1290-96) ਅਤੇ ਅਲਾਉਦੀਨ ਖਿਲਜੀ (1296-1312) ਪ੍ਰਸਿੱਧ ਬਾਦਸ਼ਾਹ ਹੋਏ।

1320 ਵਿਚ ਭਾਰਤ ਉੱਤੇ ਤੁਗ਼ਲਕ ਖ਼ਾਨਦਾਨ ਦਾ ਰਾਜ ਸ਼ੁਰੂ ਹੋਇਆ। ਗਿਆਸੁਦੀਨ ਤੁਗ਼ਲਕ (1320-25), ਮੁਹੰਮਦ ਤੁਗ਼ਲਕ (1325-51), ਫ਼ੀਰੋਜ਼ਦੀਨ ਤੁਗ਼ਲਕ (1351-58) ਅਤੇ ਉਨ੍ਹਾਂ ਦੇ ਉੱਤਰਾਧਿਕਾਰੀਆਂ ਨੇ ਭਾਰਤ ਉੱਤੇ ਲਗਪਗ 80-90 ਵਰ੍ਹੇ ਰਾਜ ਕੀਤਾ। 1398 ਵਿਚ ਸਮਰਕੰਦ ਦੇ ਹਾਕਮ ਤੈਮੂਰ ਨੇ ਹਮਲਾ ਕਰ ਦਿੱਤਾ। ਆਪਣੇ ਹਮਲੇ ਦੇ ਦੌਰਾਨ ਉਸ ਨੇ ਉੱਤਰੀ ਭਾਰਤ ਦੇ ਵੱਖ-ਵੱਖ ਹਿੱਸਿਆਂ ਤੋਂ ਲਗਪਗ ਇਕ ਲੱਖ ਕੈਦੀ ਫੜੇ ਸਨ, ਉਨ੍ਹਾਂ ਨੂੰ ਦਿੱਲੀ ਦੇ ਬਾਹਰ ਬੜੀ ਬੇਰਹਿਮੀ ਨਾਲ ਕਤਲ ਕਰ ਦਿੱਤਾ ਗਿਆ। ਕਤਲ ਕਰਨ ਪਿੱਛੋਂ ਉਨ੍ਹਾਂ ਦੇ ਸਿਰਾਂ ਦੇ ਮੀਨਾਰ ਖੜੇ ਕਰ ਦਿੱਤੇ ਗਏ। ਲੁੱਟ ਨਾਲ ਲੱਦਿਆ ਮਾਲ ਲੈ ਕੇ ਉਹ ਸਮਰਕੰਦ ਵੱਲ ਵਾਪਸ ਮੁੜ ਗਿਆ। ਉਸਦੇ ਹਮਲੇ ਤੋਂ ਪਿੱਛੋਂ ਭਾਰਤ ਵਿਚ ਭੁੱਖ ਤੇ ਬੀਮਾਰੀਆਂ ਫੈਲ ਗਈਆਂ, ਬਹੁਤ ਸਾਰੇ



 

ਸੂਬਿਆਂ ਦੇ ਗਵਰਨਰ ਸੁਤੰਤਰ ਹੋ ਗਏ ਅਤੇ ਸਲਤਨਤ ਦਾ ਪਤਨ ਹੋ ਗਿਆ।

1413 ਵਿਚ ਆਖ਼ਰੀ ਤੁਗ਼ਲਕ ਸੁਲਤਾਨ ਦੀ ਮੌਤ ਪਿੱਛੋਂ ਖ਼ੁਆਜਾ ਖ਼ਿਜ਼ਰ ਸਯੱਦ, ਜਿਸ ਨੇ ਤੈਮੂਰ ਦਾ ਸਾਥ ਦਿੱਤਾ ਸੀ, ਨੇ ਦਿੱਲੀ ਉੱਤੇ ਕਬਜ਼ਾ ਕਰ ਲਿਆ ਅਤੇ 1421 ਤਕ ਉਹ ਰਸਮੀ ਤੌਰ ਤੇ ਤੈਮੂਰੀ ਵੰਸ ਦੇ ਵਾਇਸਰਾਇ ਵਜੋਂ ਰਾਜ ਕਰਦਾ ਰਿਹਾ। ਉਸ ਦੇ ਉੱਤਰਾਧਿਕਾਰੀਆਂ ਨੇ ਕੁਝ ਵਰ੍ਹੇ ਸੁਤੰਤਰ ਰੂਪ ਵਿਚ ਵੀ ਸੱਯਦ ਵੰਸ ਦੇ ਰਾਜ ਨੂੰ ਚਲਾਇਆ। ਆਖ਼ਰ 1451 ਵਿਚ ਬਹਿਲੋਲ ਸ਼ਾਹ ਲੋਧੀ ਨੇ ਦਿੱਲੀ ਦੇ ਤਖ਼ਤ ਉੱਤੇ ਕਬਜ਼ਾ ਕਰ ਲਿਆ। 1526 ਤੱਕ ਦਿੱਲੀ ਉੱਤੇ ਲੋਧੀ ਖ਼ਾਨਦਾਨ ਦਾ ਰਾਜ ਰਿਹਾ। ਪਾਣੀਪੱਤ ਦੀ ਲੜਾਈ ਵਿਚ ਬਾਬਰ ਨੇ ਇਬਰਾਹੀਮ ਲੋਧੀ ਨੂੰ ਹਰਾ ਕੇ ਮੁਗ਼ਲ ਖਾਨਦਾਨ ਦੀ ਨੀਂਹ ਰੱਖੀ। ਇਹ ਖਾਨਦਾਨ ਲਗਪਗ ਦੋ ਸੌ ਵਰ੍ਹੇ ਭਾਰਤ ਦੇ ਇਤਿਹਾਸ ਉੱਤੇ ਛਾਇਆ ਰਿਹਾ।

ਜੇ ਅਸੀਂ ਤੇਰ੍ਹਵੀਂ ਸਦੀ ਤੋਂ ਲੈ ਕੇ ਪੰਦਰ੍ਹਵੀਂ ਸਦੀ ਦੇ ਆਰੰਭ ਤੱਕ ਦੇ ਭਾਰਤ ਦੇ ਇਤਿਹਾਸ ਦਾ ਵਿਸ਼ਲੇਸ਼ਣ ਕਰੀਏ ਤਾਂ ਪਤਾ ਚਲਦਾ ਹੈ ਕਿ ਇਸ ਕਾਲ ਦੇ ਬਾਦਸ਼ਾਹਾਂ ਨੇ ਭਾਰਤਵਰਸ਼ ਉੱਤੇ ਆਪਣੀ ਪ੍ਰਭੂ-ਸੱਤਾ ਬਣਾਈ ਰੱਖਣ ਲਈ ਇਥੋਂ ਦੀ ਹਿੰਦੂ ਪਰਜਾ ਉੱਤੇ ਬੇਪਨਾਹ ਜ਼ੁਲਮ ਕੀਤੇ। ਗ਼ੈਰ-ਮੁਸਲਮਾਨਾਂ ਉੱਪਰ ਜਜ਼ੀਏ ਵਰਗੇ ਟੈਕਸ ਲਗਾਏ ਗਏ। ਮੁਸਲਮਾਨਾਂ ਦੀ ਬੇਪਨਾਹ ਫ਼ੌਜੀ ਤਾਕਤ ਅਤੇ ਉਨ੍ਹਾਂ ਦੇ ਜ਼ਾਲਮਾਨਾ ਰਵੱਈਏ ਸਾਹਵੇਂ ਹਿੰਦੂ ਲੋਕ ਪਿਸਦੇ ਚਲੇ ਗਏ। ਹਿੰਦੂ ਸਮਾਜ ਅਤੇ ਮੁਸਲਮਾਨੀ ਹਕੂਮਤ ਦੀ ਟੱਕਰ ਵਿਚੋਂ ਹੀ ਭਾਰਤ ਵਿਚ ਭਗਤੀ ਲਹਿਰ ਦਾ ਜਨਮ ਹੋਇਆ। ਇਹ ਲਹਿਰ ਇਕ ਤਰ੍ਹਾਂ ਦਾ ਸੁਰੱਖਿਆ-ਵਾਲਵ (ਸੇਫ਼ਟੀ ਵਾਲਵ) ਸੀ। ਮੁਸਲਮਾਨੀ ਹਕੂਮਤ ਦੀ ਤਾਨਾਸ਼ਾਹੀ ਨੂੰ ਬਰਦਾਸ਼ਤ ਕਰਨ ਵਾਸਤੇ ਹਿੰਦੂ ਸਮਾਜ ਨੇ ਅਧਿਆਤਮਕਤਾ ਦਾ ਸ਼ਕਤੀਸ਼ਾਲੀ ਕਵਚ ਪਹਿਨ ਲਿਆ। ਭਗਤੀ ਲਹਿਰ ਨੇ ਭਾਰਤ ਵਿਚ ਗੁਰੂਆਂ ਅਤੇ ਸੰਤ ਜਨਾਂ ਦੀ ਇਕ ਬਹੁਰੰਗੀ ਲੜੀ ਨੂੰ ਜਨਮ ਦਿੱਤਾ ਜਿਸ ਵਿਚ ਸੰਤ ਨਾਮਦੇਵ, ਭਗਤ ਕਬੀਰ, ਭਗਤ ਰਵਿਦਾਸ, ਭਗਤ ਤ੍ਰਿਲੋਚਨ, ਭਗਤ ਧੰਨਾ ਅਤੇ ਭਗਤ ਸੈਣ ਆਦਿਕ ਅਨੇਕ ਮਹਾਂਪੁਰਖਾਂ ਦਾ ਨਾਮ ਲਿਆ ਜਾ ਸਕਦਾ ਹੈ। ਇਨ੍ਹਾਂ ਮਹਾਂਪੁਰਖਾਂ ਦੀ ਬਾਣੀ ਨੂੰ ਗੁਰੂ ਨਾਨਕ ਦੇਵ ਜੀ ਨੇ ਭਾਰਤ ਦੇ ਕੋਨੇ-ਕੋਨੇ ਵਿਚ ਘੁੰਮ-ਫਿਰ ਕੇ ਇਕੱਤਰ ਕੀਤਾ ਅਤੇ ਬਾਅਦ ਵਿਚ ਗੁਰੂ ਅਰਜਨ ਦੇਵ ਜੀ ਨੇ ਗੁਰੂ-ਵਿਅਕਤੀਆਂ ਅਤੇ ਭਗਤ ਕਵੀਆਂ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਕਰ ਦਿੱਤਾ।

ਭਗਤੀ ਲਹਿਰ ਦੇ ਸੰਚਾਲਕਾਂ ਵਿਚ ਏਕਤਾ ਸੰਬੰਧੀ ਜੋ ਪਹਿਲਾ ਨੁਕਤਾ ਉਭਰ ਕੇ ਸਾਹਮਣੇ ਆਉਂਦਾ ਹੈ, ਉਹ ਇਹ ਹੈ ਕਿ ਬਹੁਤੇ ਭਗਤ ਜਨ ਅਖੌਤੀ ਨੀਵੀਆਂ ਜਾਤਾਂ ਨਾਲ ਸੰਬੰਧ ਰੱਖਦੇ ਸਨ। ਸੰਤ ਨਾਮਦੇਵ, ਭਗਤ ਕਬੀਰ, ਭਗਤ ਰਵਿਦਾਸ, ਭਗਤ ਸਧਨਾ ਅਤੇ ਭਗਤ ਸੈਣ ਆਦਿਕ ਸਾਰੇ ਮਹਾਂਪੁਰਖ ਉਸ ਸਮੇਂ ਦੀਆਂ ਦਬੀਆਂ-ਕੁਚਲੀਆਂ ਸ਼੍ਰੇਣੀਆਂ ਨਾਲ ਸੰਬੰਧ ਰੱਖਦੇ ਸਨ। ਇਸ ਦਾ ਮੁਖ ਕਾਰਨ ਇਹੋ ਹੋ ਸਕਦਾ ਹੈ ਕਿ ਇਨ੍ਹਾਂ ਸ਼੍ਰੇਣੀਆਂ ਉੱਤੇ ਦਮਨ ਅਤੇ ਜਬਰ ਦੀ ਮਾਤਰਾ ਸਭ ਤੋਂ ਜ਼ਿਆਦਾ ਸੀ। ਬ੍ਰਾਹਮਣ ਅਤੇ ਖੱਤਰੀ ਆਦਿਕ ਅਖੌਤੀ ਉਚ-ਸ਼੍ਰੇਣੀਆਂ, ਰਾਜਨੀਤਕ ਤੌਰ ਤੇ ਮੁਸਲਮਾਨਾਂ ਦੇ ਦਮਨ ਤੋਂ ਪ੍ਰਭਾਵਿਤ ਤਾਂ ਸਨ ਪਰੰਤੂ ਸਮਾਜਿਕ ਤੌਰ ਤੇ ਉਹ ਅਜਿਹੀ ਪੋਜੀਸ਼ਨ ਵਿਚ ਸਨ ਕਿ ਉਹ ਵੀ ਆਪਣੇ ਤੋਂ ਹੇਠਲੀਆਂ ਸ਼੍ਰੇਣੀਆਂ ਦਾ ਦਮਨ ਕਰ ਸਕਦੀਆਂ ਸਨ। ਹਿੰਦੂਆਂ





 

ਦੀਆਂ ਨੀਵੀਆਂ ਸ਼੍ਰੇਣੀਆਂ ਰਾਜਨੀਤਕ ਅਤੇ ਸਮਾਜਿਕ ਦੋਹਾਂ ਸਥਿਤੀਆਂ ਵਿਚ ਪ੍ਰਤਾੜਿਤ ਅਤੇ ਪੀੜਿਤ ਸਨ। ਉਥੇ ਦਮਨ ਅਤੇ ਸ਼ੋਸ਼ਣ ਦੀ ਪ੍ਰਕ੍ਰਿਆ ਮੁਕੰਮਲ ਸੀ। ਇਹੀ ਕਾਰਨ ਹੈ ਕਿ ਭਾਰਤ ਵਿਚ ਇਸਲਾਮੀ ਹਕੂਮਤ ਦੇ ਸ਼ੁਰੂ ਹੋਣ ਤੋਂ ਇਕ-ਦੋ ਸਦੀਆਂ ਬਾਅਦ ਹੀ ਇਨ੍ਹਾਂ ਸ਼੍ਰੇਣੀਆਂ ਵਿਚੋਂ ਇਕ ਤੋਂ ਬਾਅਦ ਇਕ ਮਹਾਂਪੁਰਖ ਪੈਦਾ ਹੋਣੇ ਸ਼ੁਰੂ ਹੋ ਗਏ। ਹਿੰਦੂ ਸਮਾਜ ਨੂੰ ਜੀਵਿਤ ਰੱਖਣ ਵਿਚ ਇਨ੍ਹਾਂ ਮਹਾਂਪੁਰਖਾਂ ਨੇ ਬਹੁਤ ਵੱਡਾ ਯੋਗਦਾਨ ਪਾਇਆ। ਇਨ੍ਹਾਂ ਨੇ ਮੁਸਲਿਮ ਰਾਜਨੀਤਕ ਉੱਚਤਾ ਦੇ ਸਮਾਨਾਂਤਰ ਹਿੰਦੂ ਅਧਿਆਤਮਕ ਸ੍ਰੇਸ਼ਠਤਾ ਦਾ ਪੈਰਾਡਾਈਮ ਸਿਰਜ ਕੇ ਭਾਰਤੀ ਸਮਾਜ ਦੀ ਨਿੱਗਰ ਸੇਵਾ ਕੀਤੀ।

ਇਹ ਮਹਾਂਪੁਰਖ ਹਿੰਦੂ ਸਮਾਜ ਦੇ ਏਨੇ ਅਣਗੌਲੇ ਅਤੇ ਉਪੇਖਿਅਤ ਸਮਾਜ ਵਿਚੋਂ ਪ੍ਰਗਟ ਹੋਏ ਸਨ ਕਿ ਇਨ੍ਹਾਂ ਦੇ ਜਨਮ ਅਤੇ ਜੀਵਨ ਦੀਆਂ ਘਟਨਾਵਾਂ ਦਾ ਰੀਕਾਰਡ ਰੱਖਣ ਦਾ ਸਵਾਲ ਹੀ ਨਹੀਂ ਸੀ ਪੈਦਾ ਹੁੰਦਾ। ਇਹੀ ਕਾਰਨ ਹੈ ਕਿ ਭਗਤ ਨਾਮਦੇਵ ਜੀ ਅਤੇ ਕਬੀਰ ਜੀ ਵਾਂਗ ਗੁਰੂ ਰਵਿਦਾਸ ਜੀ ਦੇ ਜਨਮ ਲੈਣ, ਅਕਾਲ ਚਲਾਣਾ ਕਰਨ, ਆਯੂ ਅਤੇ ਪਰਿਵਾਰ ਬਾਰੇ ਮਿਲਦੇ ਵੇਰਵੇ ਪ੍ਰਮਾਣੀਕ ਨਹੀਂ ਹਨ। ਗੁਰੂ ਰਵਿਦਾਸ ਜੀ ਦਾ ਜੀਵਨਕਾਲ 1376 ਈ. ਤੋਂ ਲੈ ਕੇ 1527 ਈ. ਤੱਕ ਮੰਨਿਆ ਗਿਆ। ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ, ਸੁਆਮੀ ਕਾਨ੍ਹੂੰ ਪਿੱਲੇ, ਡਾ. ਸ਼ਕਤੀਧਰ ਸ਼ਰਮਾ ਅਤੇ ਡਾ. ਜ਼ਸਬੀਰ ਸਿੰਘ ਸਾਬਰ ਵਰਗੇ ਵਿਦਵਾਨਾਂ ਨੇ ਆਪ ਦੇ ਜਨਮ ਅਤੇ ਅਕਾਲ ਚਲਾਣਾ ਕਰ ਜਾਣ ਦੀਆਂ ਇਨ੍ਹਾਂ ਤਾਰੀਖ਼ਾਂ ਉੱਤੇ ਸਹਿਮਤੀ ਦਰਸਾਉਂਦਿਆਂ ਹੋਇਆਂ ਮੰਨਿਆ ਹੈ ਕਿ ਗੁਰੂ ਰਵਿਦਾਸ ਜੀ ਲਗਪਗ ਡੇਢ ਸੌ ਵਰ੍ਹੇ ਆਪਣੀ ਅਧਿਆਤਮਕ ਸਾਧਨਾ ਦੁਆਰਾ ਤਪਿਤ ਹਿਰਦਿਆਂ ਵਿਚ ਠੰਡਕ ਵਰਤਾਉਂਦੇ ਰਹੇ। ਇਹ ਵਿਸ਼ਵਾਸ ਵੀ ਪ੍ਰਗਟ ਕੀਤਾ ਗਿਆ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਆਪਣੀ ਪਹਿਲੀ ਉਦਾਸੀ ਦੇ ਦਿਨਾਂ ਵਿਚ ਗੁਰੂ ਰਵਿਦਾਸ ਜੀ ਨਾਲ ਮੁਲਾਕਾਤ ਕੀਤੀ ਹੋਵੇਗੀ। ਭਾਵੇਂ ਇਤਿਹਾਸਕ ਸ੍ਰੋਤ ਅਜਿਹੀ ਕਿਸੇ ਮੁਲਾਕਾਤ ਉੱਤੇ ਪ੍ਰਕਾਸ਼ ਨਹੀਂ ਪਾਉਂਦੇ ਤਾਂ ਵੀ ਗੁਰੂ ਰਵਿਦਾਸ ਜੀ ਅਤੇ ਹੋਰ ਭਗਤਾਂ ਦੀਆਂ ਆਪਸੀ ਮੁਲਾਕਾਤਾਂ ਦੀ ਸੰਭਾਵਨਾ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਡਾ. ਊਸ਼ਾ ਖੰਨਾ ਦੁਆਰਾ ਸੰਪਾਦਿਤ 'ਕਥਾ ਗੁਸਾਈਂ ਰਵਿਦਾਸ ਜੀ ਕੀ ਸਮਾਵਣੇ ਕੀ' (ਲੇਖਕ : ਸੋਢੀ ਮਿਹਰਬਾਨ) ਦੇ ਆਰੰਭ ਵਿਚ ਲਿਖਿਆ ਹੈ ਕਿ ਨਾਮਦੇਵ, ਕਬੀਰ, ਤ੍ਰਿਲੋਚਨ, ਸੈਣ ਅਤੇ ਧੰਨਾ ਨੂੰ ਪਰਮਾਤਮਾ ਨੇ ਹੁਕਮ ਦਿੱਤਾ ਸੀ ਕਿ ਉਹ ਰਵਿਦਾਸ ਜੀ ਦੇ ਦਰਸ਼ਨ ਕਰਕੇ ਕ੍ਰਿਤਾਰਥ ਹੋਣ।

ਰਾਗ ਮਾਰੂ ਵਿਚ ਲਿਖੇ ਇਕ ਸ਼ਬਦ ਵਿਚ ਰਵਿਦਾਸ ਜੀ ਹੋਰ ਭਗਤ ਜਨਾਂ ਪ੍ਰਤੀ ਅਪਣੱਤ ਦਾ ਬਖਾਣ ਕਰਦੇ ਹੋਏ ਲਿਖਦੇ ਹਨ :

**ਨਾਮਦੇਵ ਕਬੀਰ ਤ੍ਰਿਲੋਚਨ ਸਧਨਾ ਸੈਨੁ ਤਰੈ ॥**
**ਕਹਿ ਰਵਿਦਾਸ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ॥** *(ਪੰਨਾ ੧੧੦੬)*

ਭਗਤ ਰਵਿਦਾਸ ਜੀ ਦੇ ਜੀਵਨ ਨਾਲ ਬਹੁਤ ਸਾਰੀਆਂ ਮਿਥਿਹਾਸਕ-ਪੌਰਾਣਿਕ ਘਟਨਾਵਾਂ ਵੀ ਜੁੜੀਆਂ ਹੋਈਆਂ ਹਨ। ਜਿਵੇਂ : ਪਾਰਸ ਪੱਥਰ ਦੀ ਕਥਾ, ਮੋਏ ਬੱਚੇ ਨੂੰ

ਜੀਵਨ ਦਾਨ ਦੇਣਾ, ਗੰਗਾ ਦਾ ਭਗਤ ਰਵਿਦਾਸ ਦੁਆਰਾ ਦਿੱਤੀ ਸੁਪਾਰੀ ਨੂੰ ਹੱਥ ਬਾਹਰ ਕੱਢ ਕੇ ਸਵੀਕਾਰ ਕਰਨਾ, ਕੰਗਣ ਦੀ ਕਥਾ, ਛਾਤੀ ਚੀਰ ਕੇ ਆਪਣਾ ਜਨੇਊ ਵਿਖਾਉਣਾ, ਗੰਗਾ ਨੂੰ ਦਮੜੀ ਭੇਟ ਕਰਨਾ ਆਦਿਕ। ਇਨ੍ਹਾਂ ਕਥਾਵਾਂ ਤੋਂ ਇਹ ਸਿੱਧ ਹੁੰਦਾ ਹੈ ਕਿ ਗੁਰੂ ਰਵਿਦਾਸ ਜੀ ਨੇ ਆਪਣੇ ਜੀਵਨ-ਕਾਲ ਵਿਚ ਭਾਰਤ ਦੇ ਆਮ ਲੋਕਾਂ ਨਾਲ ਪੂਰੀ ਤਰ੍ਹਾਂ ਭਾਵੁਕ ਇਕਸੁਰਤਾ ਪੈਦਾ ਕਰ ਲਈ ਸੀ। ਆਪ ਜਨ-ਨਾਇਕ ਬਣ ਚੁੱਕੇ ਸਨ, ਇਸੇ ਲਈ ਹੋਰ ਦੇਵ-ਪੁਰਸ਼ਾਂ ਨਾਲ ਸੰਬੰਧਿਤ ਬਹੁਤ ਸਾਰੀਆਂ ਘਟਨਾਵਾਂ ਆਪ ਦੀ ਸ਼ਖ਼ਸੀਅਤ ਨਾਲ ਵੀ ਸੁਭਾਵਿਕ ਹੀ ਜੁੜ ਗਈਆਂ।

ਅਖੌਤੀ ਨੀਵੀਂ ਜਾਤ ਨਾਲ ਸੰਬੰਧ ਰੱਖਣ ਕਰਕੇ ਉਨ੍ਹਾਂ ਨੂੰ ਕਈ ਵਾਰ ਉਚ-ਸ਼੍ਰੇਣੀਆਂ ਦੇ ਪ੍ਰਕੋਪ ਜਾਂ ਤ੍ਰਿਸਕਾਰ ਦਾ ਸ਼ਿਕਾਰ ਵੀ ਹੋਣਾ ਪਿਆ, ਪਰੰਤੂ ਅਧਿਆਤਮਕ ਸਾਧਨਾ ਵਿਚ ਪਰਿਪੱਕਤਾ ਕਾਰਨ ਹਰ ਵਾਰ ਹੀ ਉਨ੍ਹਾਂ ਦੇ ਦੋਖੀਆਂ ਅਤੇ ਨਿੰਦਕਾਂ ਨੂੰ ਮੂੰਹ ਦੀ ਖਾਣੀ ਪਈ। ਭਗਤ ਰਵਿਦਾਸ ਜੀ ਦੀ ਅਧਿਆਤਮਕ ਸਾਧਨਾ ਦਾ ਇਸ ਤੋਂ ਵੱਡਾ ਪ੍ਰਮਾਣ ਹੋਰ ਕੀ ਹੋਵੇਗਾ ਕਿ ਖ਼ੁਦ ਸਿੱਖ ਗੁਰੂ ਸਾਹਿਬਾਨ ਨੇ ਕਈ ਥਾਵਾਂ ਤੇ ਰਵਿਦਾਸ ਜੀ ਦੀ ਮਹਾਨ ਸ਼ਖ਼ਸੀਅਤ ਦਾ ਗੁਣ-ਗਾਣ ਕੀਤਾ ਹੈ। ਗੁਰੂ ਰਾਮਦਾਸ ਜੀ ਫ਼ੁਰਮਾਉਂਦੇ ਹਨ :

**ਰਵਿਦਾਸ ਚਮਾਰੁ ਉਸਤਤਿ ਕਰੇ ਹਰਿ ਕੀਰਤ ਨਿਮਖ ਇਕ ਗਾਇ ॥**
**ਪਤਿਤ ਜਾਤਿ ਉਤਮੁ ਭਇਆ ਚਾਰ ਵਰਨ ਪਏ ਪਗਿ ਆਇ ॥**

*(ਪੰਨਾ ੭੩੩)*

ਭਗਤ ਧੰਨਾ, ਭੱਟ ਕਲਸਹਾਰ, ਭਗਤ ਕਬੀਰ ਅਤੇ ਮੀਰਾਂ ਬਾਈ ਦੀਆਂ ਰਚਨਾਵਾਂ ਵਿਚ ਵੀ ਰਵਿਦਾਸ ਜੀ ਦੀ ਮਹਿਮਾ ਦਾ ਬਖਾਣ ਉਪਲਬਧ ਹੈ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਰਵਿਦਾਸ ਜੀ ਦੇ 40 ਸ਼ਬਦ ਸੰਕਲਿਤ ਹਨ। ਇਨ੍ਹਾਂ ਸ਼ਬਦਾਂ ਤੋਂ ਬਿਨਾਂ ਉਨ੍ਹਾਂ ਦੇ ਨਾਮ ਨਾਲ ਜੁੜਿਆ ਹੋਇਆ ਹੋਰ ਵੀ ਬਹੁਤ ਸਾਰਾ ਸਾਹਿੱਤ ਉਪਲਬਧ ਹੈ, ਪਰੰਤੂ ਇਸ ਦੀ ਪ੍ਰਮਾਣਿਕਤਾ ਸੰਬੰਧੀ ਨਿਸ਼ਚੈ ਨਾਲ ਕੁਝ ਕਹਿ ਸਕਣਾ ਕਠਿਨ ਹੈ। ਆਦਿ ਗ੍ਰੰਥ ਵਿਚ ਸੰਕਲਿਤ ਸ਼ਬਦਾਂ ਦੇ ਅਧਿਐਨ ਦੁਆਰਾ ਆਪ ਦੀ ਵਿਚਾਰਧਾਰਾ ਅਤੇ ਸਿਖਿਆ ਬਾਰੇ ਪੂਰਾ-ਪੂਰਾ ਅਨੁਮਾਨ ਲਗਾਇਆ ਜਾ ਸਕਦਾ ਹੈ। ਆਪ ਅਨੁਸਾਰ ਵਿਅਕਤੀ ਅਤੇ ਪਰਮਾਤਮਾ ਵਿਚਕਾਰ ਕੋਈ ਭੇਦ ਜਾਂ ਅੰਤਰ ਨਹੀਂ ਹੈ। ਜਿਵੇਂ ਸੋਨਾ (ਧਾਤੂ) ਅਤੇ ਉਸ ਤੋਂ ਬਣੇ ਗਹਿਣਿਆਂ ਵਿਚ ਕੋਈ ਫ਼ਰਕ ਨਹੀਂ ਹੈ, ਜਾਂ ਪਾਣੀ ਅਤੇ ਉਸ ਵਿਚੋਂ ਉਪਜੀਆਂ ਲਹਿਰਾਂ ਵਿਚ ਕੋਈ ਭੇਦ ਨਹੀਂ ਹੈ ਇਸੇ ਤਰ੍ਹਾਂ ਵਿਅਕਤੀ ਅਤੇ ਪਰਮਾਤਮਾ ਮੂਲ ਰੂਪ ਵਿਚ ਇਕ ਹੀ ਹਨ। ਅਵਿਅਕਤ ਪਰਮਾਤਮਾ ਦਾ ਵਿਅਕਤ ਰੂਪ ਹੀ ਵਿਅਕਤੀ ਹੈ। ਇਨ੍ਹਾਂ ਦੋਹਾਂ ਵਿਚ ਅੰਤਰ ਕੈਸਾ! ਰਵਿਦਾਸ ਜੀ ਫ਼ੁਰਮਾਉਂਦੇ ਹਨ :

**ਤੋਹੀ ਮੋਹੀ ਮੋਹੀ ਤੋਹੀ ਅੰਤਰ ਕੈਸਾ ॥**
**ਕਨਕ ਕਟਿਕ ਜਲ ਤਰੰਗ ਜੈਸਾ ॥** *(ਸਿਰੀ ਰਾਗ, ਪੰਨਾ ੯੩)*

ਗੁਰੂ ਰਵਿਦਾਸ ਜੀ ਆਪਣੇ ਆਪ ਨੂੰ ਪੂਰੀ ਤਰ੍ਹਾਂ ਪ੍ਰਭੂ ਦੇ ਚਰਨਾਂ ਵਿਚ ਸਮਰਪਿਤ ਕਰ ਦਿੰਦੇ ਹਨ। ਉਨ੍ਹਾਂ ਦਾ ਵਿਸ਼ਵਾਸ ਹੈ ਕਿ ਪਰਮਾਤਮਾ ਪਤਿਤ-ਪਾਵਨ ਅਤੇ ਸਗਲ



 

ਦੁਖ-ਨਿਵਾਰਨ ਹੈ। ਉਹ ਕਰਮ-ਕਾਂਡ ਦੀ ਫ਼ਜ਼ੂਲ ਬਹਿਸ ਵਿਚ ਨਹੀਂ ਪੈਂਦੇ, ਸਗੋਂ ਆਪਣੀ ਭਗਤੀ ਭਾਵਨਾ ਪਰਮਾਤਮਾ ਦੁਆਰਾ ਵਿਚ ਲੀਨ ਹੋ ਜਾਂਦੇ ਹਨ। ਆਪਣੇ ਇਕ ਸ਼ਬਦ ਵਿਚ ਪ੍ਰੇਮਾਭਗਤੀ ਦੀ ਅਜਿਹੀ ਭਾਵਨਾ ਨੂੰ ਵਿਅਕਤ ਕਰਦੇ ਹੋਏ ਆਪ ਫ਼ੁਰਮਾਉਂਦੇ ਹਨ:

**ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ॥**
**ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ॥**
**ਮਾਧਉ ਸਤਸੰਗਤਿ ਸਰਨਿ ਤੁਮਾਰੀ॥**
**ਹਮ ਅਉਗਨ ਤੁਮ ਉਪਕਾਰੀ॥ ਰਹਾਉ॥** *(ਰਾਗ ਆਸਾ, ਪੰਨਾ ੪੮੬*

ਭਗਤ ਰਵਿਦਾਸ ਜੀ ਮਾਇਆ ਪ੍ਰਤੀ ਵਿਅਕਤੀ ਦੇ ਆਕ੍ਰਸ਼ਣ ਨੂੰ ਮਿਥਿਆ-ਆਕ੍ਰਸ਼ਣ ਸਮਝਦੇ ਹਨ। ਮਾਇਆ ਇਕੱਤ੍ਰ ਕਰਨ ਦੀ ਲਾਲਸਾ ਵਿਚ ਨੱਠੇ-ਭੱਜੇ ਵਿਅਕਤੀ ਦੇ ਮਿਥਿਆ ਯਤਨਾਂ ਨੂੰ ਦ੍ਰਿਸ਼ਟਾਂਤ ਦੁਆਰਾ ਸਮਝਾਉਂਦੇ ਹੋਏ ਆਪ ਲਿਖਦੇ ਹਨ:

**ਮਾਟੀ ਕੋ ਪੁਤਰਾ ਕੈਸੇ ਨਚਤੁ ਹੈ॥**
**ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ॥ ਰਹਾਉ॥**
**ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ॥**
**ਮਾਇਆ ਗਈ ਤਬ ਰੋਵਨੁ ਲਗਤੁ ਹੈ॥੧॥**
**ਮਨ ਬਚ ਕ੍ਰਮ ਰਸ ਕਸਹਿ ਲੁਭਾਨਾ॥**
**ਬਿਨਸਿ ਗਇਆ ਜਾਇ ਕਹੂੰ ਸਮਾਨਾ॥੨॥**
**ਕਹਿ ਰਵਿਦਾਸ ਬਾਜੀ ਜਗੁ ਭਾਈ॥**
**ਬਾਜੀਗਰ ਸਿਉ ਮੋਹਿ ਪ੍ਰੀਤਿ ਬਨਿ ਆਈ॥੩॥੬॥**

*(ਰਾਗ ਆਸਾ, ਪੰਨਾ ੪੮੭)*

ਰਵਿਦਾਸ ਜੀ ਮਾਇਆ ਦੇ ਨਾਲ-ਨਾਲ ਹਉਮੈ ਨੂੰ ਵੀ ਪ੍ਰਭੂ ਤੋਂ ਵਿਛੋੜੇ ਦਾ ਮੁਖ ਕਾਰਨ ਮੰਨਦੇ ਹਨ। ਅਸਲ ਵਿਚ ਇਹ ਦੋਵੇਂ ਪੱਖ ਇਕ ਦੂਜੇ ਨਾਲ ਸੰਜੁਗਤ ਹਨ। ਜਦੋਂ ਮਨੁੱਖ ਮਾਇਆ-ਪ੍ਰਾਪਤੀ ਦੇ ਚੱਕਰ ਵਿਚ ਫਸ ਜਾਂਦਾ ਹੈ ਤਾਂ ਉਸ ਦੇ ਮਨ ਵਿਚ ਹਉਮੈ ਵੀ ਆਪਣਾ ਘਰ ਬਣਾ ਲੈਂਦੀ ਹੈ। ਜਿਥੇ ਹਉਮੈ ਹੋ ਜਾਂਦੀ ਹੈ, ਉਥੇ ਪਰਮਾਤਮਾ ਤੋਂ ਦੂਰੀ ਬਣ ਜਾਂਦੀ ਹੈ। ਇਸੇ ਲਈ ਗੁਰਬਾਣੀ ਵਿਚ ਹਉਮੈ ਨੂੰ 'ਦੀਰਘ ਰੋਗ' ਦਾ ਨਾਮ ਦਿੱਤਾ ਗਿਆ ਹੈ। ਗੁਰੂ ਰਵਿਦਾਸ ਜੀ ਹਉਮੈ ਨੂੰ ਪ੍ਰਭੂ ਤੋਂ ਵਿਛੋੜਨ ਵਾਲੇ ਤੱਤ ਦੇ ਰੂਪ ਵਿਚ ਦਰਸਾਉਂਦੇ ਹੋਏ ਲਿਖਦੇ ਹਨ:

**ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂ ਹੀ ਮੈ ਨਾਹੀ॥**
**ਅਨਲ ਅਗਮ ਜੈਸੇ ਲਹਰ ਮਇਓਦਧਿ ਜਲ ਕੇਵਲ ਮਾਂਹੀ॥**
**ਮਾਧਵੇ ਕਿਆ ਕਹੀਐ ਭ੍ਰਮੁ ਐਸਾ॥**
**ਜੈਸਾ ਮਾਨੀਐ ਹੋਇ ਨ ਤੈਸਾ॥ ਰਹਾਉ॥**

ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ॥
ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ॥
ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ ਅਬ ਕਛੁ ਮਰਮੁ ਜਨਾਇਆ॥
ਅਨਿਕ ਕਟਿਕ ਜੈਸੇ ਭੂਲਿ ਪਰੇ ਅਬ ਕਰਤੇ ਕਹਨ ਨ ਆਇਆ॥
ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ॥
ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ॥

*(ਰਾਗ ਸੋਰਠਿ, ਪੰਨਾ ੬੫੮)*

ਭਗਤ ਰਵਿਦਾਸ ਜੀ ਦੀ ਬਾਣੀ ਵਿਚ ਮਨੁੱਖੀ ਜੀਵਨ ਦੀ ਨਾਸ਼ਮਾਨਤਾ ਨੂੰ ਵੀ ਬਿਆਨ ਕੀਤਾ ਗਿਆ ਹੈ। ਇਹ ਜਾਣਦੇ-ਸਮਝਦੇ ਹੋਏ ਵੀ ਕਿ ਸਭ ਨੇ ਅੰਤ ਨੂੰ ਮਿੱਟੀ ਵਿਚ ਮਿਲ ਜਾਣਾ ਹੈ, ਮਨੁੱਖ ਇਸ ਦੁਨੀਆਂ ਦੇ ਆਕ੍ਰਸ਼ਣ ਵਿਚ ਫਸਿਆ ਰਹਿੰਦਾ ਹੈ ਅਤੇ ਆਪਣਾ ਦੁਰਲੱਭ ਜੀਵਨ, ਨਾਸ਼ਮਾਨ ਚੀਜ਼ਾਂ ਦੀ ਪ੍ਰਾਪਤੀ ਵਿਚ ਖਰਚ ਦਿੰਦਾ ਹੈ। ਆਪਣੇ ਇਕ ਸ਼ਬਦ ਵਿਚ ਮਨੁੱਖੀ ਜੀਵਨ ਦੀ ਨਾਸ਼ਮਾਨਤਾ ਨੂੰ ਦ੍ਰਿੜ੍ਹ ਕਰਵਾਉਂਦੇ ਹੋਏ ਰਵਿਦਾਸ ਜੀ ਫ਼ੁਰਮਾਉਂਦੇ ਹਨ:

ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ॥
ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ॥
ਪ੍ਰਾਨੀ ਕਿਆ ਤੇਰਾ ਕਿਆ ਮੇਰਾ॥
ਜੈਸੇ ਤਰਵਰ ਪੰਖਿ ਬਸੇਰਾ॥ ਰਹਾਉ॥
ਰਾਖਹੁ ਕੰਧ ਉਸਾਰਹੁ ਨੀਵਾਂ॥
ਸਾਢੇ ਤੀਨਿ ਹਾਥ ਤੇਰੀ ਸੀਵਾਂ॥
ਬੰਕੇ ਬਾਲ ਪਾਗ ਸਿਰਿ ਡੇਰੀ॥
ਇਹੁ ਤਨੁ ਹੋਇਗੋ ਭਸਮ ਕੀ ਢੇਰੀ॥
ਊਚੇ ਮੰਦਰ ਸੁੰਦਰ ਨਾਰੀ॥
ਰਾਮ ਨਾਮ ਬਿਨੁ ਬਾਜੀ ਹਾਰੀ॥
ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ ਜਨਮੁ ਹਮਾਰਾ॥
ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ॥

*(ਰਾਗ ਸੋਰਠਿ, ਪੰਨਾ ੬੫੯)*

ਭਗਤ ਰਵਿਦਾਸ ਜੀ ਦੀ ਬਾਣੀ ਵਿਚ ਨਿਰੰਤਰ ਗੂੰਜਣ ਵਾਲੀਆਂ ਧੁਨੀਆਂ, ਆਪ ਦੀ ਅਖੌਤੀ ਨੀਵੀਂ ਜਾਤ ਬਾਰੇ ਆਤਮ-ਸਵੀਕ੍ਰਿਤੀ ਦੇ ਭਾਵ ਹਨ। ਉਹ ਆਪਣੇ ਆਪ ਨੂੰ ਚਮਾਰ, ਚਮਰੇਟਾ, ਮਰੇ ਹੋਏ ਪਸ਼ੂ ਢੋਣ ਵਾਲਾ, ਜੁੱਤੀਆਂ ਗੰਢਣ ਵਾਲਾ ਆਦਿਕ ਨਿਮਰਤਾ-ਭਰਪੂਰ ਵਿਸ਼ੇਸ਼ਣਾਂ ਨਾਲ ਪ੍ਰਸਤੁਤ ਕਰਦੇ ਹਨ। ਆਪਣੀ ਸਮਾਜਿਕ ਤੌਰ ਤੇ ਦੀਨ-ਸਥਿਤੀ ਦੀ ਪੁਨਰ-ਉਕਤੀ ਦੁਆਰਾ ਆਪ ਇਹ ਸਿੱਧ ਕਰ ਰਹੇ ਹਨ ਕਿ ਕਿਸੇ ਜਾਤ ਵਿਸ਼ੇਸ਼ ਦਾ ਉਚੇਰੀ ਜਾਂ ਨੀਵੀਂ ਹੋਣਾ ਕਿਸੇ ਖੇਤਰੀ ਪ੍ਰਸੰਗ ਵਿਚ ਤਾਂ ਅਰਥਪੂਰਨ ਹੋ ਸਕਦਾ ਹੈ ਪਰ ਜਿਵੇਂ-ਜਿਵੇਂ ਅਸੀਂ ਖੇਤਰੀ ਸੀਮਾਵਾਂ ਨੂੰ ਹਟਾ ਕੇ ਬ੍ਰਹਿਮੰਡਕ-ਪਰਿਵੇਸ਼

ਵੱਲ ਵਧਦੇ ਜਾਂਦੇ ਹਾਂ, ਇਨ੍ਹਾਂ ਛੋਟੀਆਂ-ਮੋਟੀਆਂ ਵਰਗ-ਵੰਡੀਆਂ ਦੇ ਕੋਈ ਅਰਥ ਨਹੀਂ ਬਚਦੇ। ਜੇ ਅਸੀਂ ਬ੍ਰਹਿਮੰਡਕ ਪ੍ਰਸੰਗ ਵਿਚ ਦੇਖੀਏ ਤਾਂ ਇਹੀ ਕਿਹਾ ਜਾ ਸਕਦਾ ਹੈ ਕਿ ਪਸ਼ੂਆਂ, ਪੰਛੀਆਂ ਅਤੇ ਜਲਜੀਵਾਂ ਦੀ ਤੁਲਣਾ ਵਿਚ ਅਸੀਂ ਮਨੁੱਖ ਹਾਂ, ਹੋਮੋ ਸੇਪੀਅਨ ਹਾਂ। ਸਾਡੇ ਸਾਰਿਆਂ ਦੀ ਸ਼ਕਲ-ਸੂਰਤ, ਬਣਤਰ ਅਤੇ ਕੰਮ ਕਰਨ ਦੀ ਵਿਧੀ ਇਕ ਹੈ। ਫਿਰ ਉਚੀ ਅਤੇ ਨੀਵੀਂ ਜਾਤ ਦੀ ਵਰਗ-ਵੰਡ ਕਿਉਂ ? ਜੋ ਕੰਮ ਇਕ ਉਚੀ ਜਾਤ ਵਾਲਾ ਕਰ ਸਕਦਾ ਹੈ, ਜਿਨ੍ਹਾਂ ਨਿਸ਼ਾਨਿਆਂ ਬਾਰੇ ਇਕ ਉਚੀ ਜਾਤ ਵਾਲਾ ਸੋਚ ਸਕਦਾ ਹੈ, ਉਹ ਸਾਰੇ ਕੰਮ ਇਕ ਨੀਵੀਂ ਜਾਤ ਵਾਲਾ ਵੀ ਉਤਨੀ ਹੀ ਕੁਸ਼ਲਤਾ ਅਤੇ ਸਮਰੱਥਾ ਨਾਲ ਕਰ ਸਕਦਾ ਹੈ। ਇਸ ਵਾਸਤੇ ਮਨੁੱਖੀ ਸਮਾਜ ਵਿਚ ਜਾਤ-ਪਾਤ ਦੇ ਆਧਾਰ ਤੇ ਕੋਈ ਵਰਗੀਕਰਣ ਨਹੀਂ ਹੋਣਾ ਚਾਹੀਦਾ। ਭਗਤ ਰਵਿਦਾਸ ਨੇ ਇਸ ਸੱਚ ਨੂੰ ਅਧਿਆਤਮਕ ਮੁਹਾਵਰੇ ਵਿਚ ਪੇਸ਼ ਕੀਤਾ ਹੈ। ਅੱਜ ਜੇ ਅਸੀਂ ਇਸ ਨੂੰ ਯਥਾਰਥਵਾਦੀ ਪ੍ਰਸੰਗ ਵਿਚ ਬਦਲ ਦੇਈਏ ਤਾਂ ਵੀ ਇੱਕ ਵੱਡੇ ਤੇ ਵਿਸ਼ਾਲ ਮਨੁੱਖੀ ਭਾਈਚਾਰੇ ਅਤੇ ਉਸ ਦੀਆਂ ਚੁਨੌਤੀਆਂ ਦੇ ਪ੍ਰਸੰਗ ਵਿਚ ਜਾਤੀ ਵਿਵਸਥਾ ਇਕ ਹਾਸੋਹੀਣੀ ਜਿਹੀ ਪ੍ਰਣਾਲੀ ਬਣ ਕੇ ਰਹਿ ਜਾਂਦੀ ਹੈ। ਮਨੁੱਖ ਦੇ ਇਰਾਦਿਆਂ ਅਤੇ ਉਪਲਬਧੀਆਂ ਦੀ ਪੂਰਤੀ ਵਿਚ ਜਾਤ-ਪਾਤ ਕੋਈ ਰੁਕਾਵਟ ਨਹੀਂ ਪਾ ਸਕਦੀ। ਆਪਣੇ ਸਮੇਂ ਦੇ ਵਰਣ-ਵਿਵਸਥਾ ਦੇ ਪਾਬੰਦ ਸਮਾਜ ਦੇ ਸਾਹਮਣੇ, ਮਨੁੱਖ ਦੀ ਸਮਾਨਤਾ ਦਾ ਸੰਕਲਪ ਰੱਖ ਕੇ ਭਗਤ ਰਵਿਦਾਸ ਜੀ ਨੇ ਆਦਰਸ਼ਕ ਸਟੇਟ ਦਾ ਇਕ ਨਵਾਂ ਮਾਡਲ ਪੇਸ਼ ਕੀਤਾ। ਇਸ ਸਮਾਜ ਦੀ ਵਿਆਖਿਆ ਰਵਿਦਾਸ ਜੀ ਨੇ ਇਸ ਤਰ੍ਹਾਂ ਕੀਤੀ ਸੀ :

**ਬੇਗਮਪੁਰਾ ਸਹਰ ਕੋ ਨਾਉ ॥**
**ਦੂਖ ਅੰਦੋਹੁ ਨਹੀ ਤਿਹਿ ਠਾਉ ॥**
**ਨਾਂ ਤਸਵੀਸ ਖਿਰਾਜੁ ਨ ਮਾਲੁ ॥**
**ਖਉਫੁ ਨ ਖਤਾ ਨ ਤਰਸੁ ਜੁਆਲੁ ॥**
**ਅਬ ਮੋਹਿ ਖੂਬ ਵਤਨ ਗਹ ਪਾਈ ॥**
**ਊਹਾਂ ਖੈਰਿ ਸਦਾ ਮੇਰੇ ਭਾਈ ॥ ਰਹਾਉ ॥**
**ਕਾਇਮੁ ਦਾਇਮੁ ਸਦਾ ਪਾਤਿਸਾਹੀ ॥**
**ਦੋਮ ਨ ਸੇਮ ਏਕ ਸੋ ਆਹੀ ॥**
**ਆਬਾਦਾਨੁ ਸਦਾ ਮਸਹੂਰ ॥**
**ਊਹਾਂ ਗਨੀ ਬਸਹਿ ਮਾਮੂਰ ॥**
**ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥**
**ਮਹਰਮ ਮਹਲ ਨ ਕੋ ਅਟਕਾਵੈ ॥**
**ਕਹਿ ਰਵਿਦਾਸ ਖਲਾਸ ਚਮਾਰਾ ॥**
**ਜੋ ਹਮ ਸਹਰੀ ਸੋ ਮੀਤੁ ਹਮਾਰਾ ॥** *(ਰਾਗ ਗਉੜੀ, ਪੰਨਾ ੩੪੫)*

ਉਕਤ ਸ਼ਬਦ ਵਿਚ ਪੇਸ਼ ਹੋਇਆ ਚਿੱਤਰ ਕਿਸੇ ਸਮਾਜਵਾਦੀ ਸਟੇਟ ਵੱਲ ਸੰਕੇਤ ਕਰਦਾ ਹੋਇਆ ਪ੍ਰਤੀਤ ਹੁੰਦਾ ਹੈ। ਜਿਥੇ ਕਿਸੇ ਨੂੰ ਕੋਈ ਦੁਖ-ਤਕਲੀਫ਼ ਨਹੀਂ ਹੋਵੇਗੀ,



 

ਨਿੱਜੀ ਜਾਇਦਾਦ ਦਾ ਲੋਭ ਨਹੀਂ ਹੋਵੇਗਾ ਅਤੇ ਟੈਕਸ ਚੋਰੀ ਕਰਨ ਦੀ ਘਬਰਾਹਟ ਨਹੀਂ ਹੋਵੇਗੀ। ਸਭ ਲੋਕ ਬਰਾਬਰ ਹੋਣਗੇ ਅਤੇ ਇਸ ਵਾਸਤੇ ਹਰ ਕੋਈ ਪ੍ਰਸੰਨ ਹੋਵੇਗਾ। ਚੌਧਵੀਂ-ਪੰਦਰ੍ਹਵੀਂ ਸਦੀ ਦੇ ਸਾਮੰਤਵਾਦੀ ਸਮਾਜ ਵਿਚ ਇਹੋ ਜਹੀ ਸਮਾਜਵਾਦੀ ਸਟੇਟ ਦੀ ਕਲਪਨਾ ਕਰਕੇ ਰਵਿਦਾਸ ਜੀ ਨੇ ਜਿਥੇ ਆਪਣੇ ਭਵਿੱਖ-ਦਰਸ਼ੀ ਹੋਣ ਦਾ ਸਬੂਤ ਪੇਸ਼ ਕੀਤਾ, ਉਥੇ ਵੱਖ-ਵੱਖ ਦੇਸ਼ਾਂ ਸਾਹਵੇਂ ਇਕ ਨਵੇਂ ਮਾਨਵਵਾਦੀ ਰਾਸ਼ਟਰ ਦਾ ਮਾਡਲ ਵੀ ਰੱਖਿਆ।

ਭਗਤ ਰਵਿਦਾਸ ਜੀ ਦੀ ਵਿਚਾਰਧਾਰਾ ਦਾ ਅਜੋਕੇ ਪ੍ਰਸੰਗ ਵਿਚ ਮੁੱਲ ਅਤੇ ਮਹੱਤਵ ਨਿਰਵਿਵਾਦ ਹੈ। ਇਸ ਦੀ ਪੁਨਰ-ਵਿਆਖਿਆ ਦੁਆਰਾ ਅਜੋਕੇ ਜੀਵਨ ਦੀਆਂ ਵਿਸੰਗਤੀਆਂ ਅਤੇ ਅੰਤਰ-ਵਿਰੋਧਾਂ ਉੱਤੇ ਕਾਬੂ ਪਾਇਆ ਜਾ ਸਕਦਾ ਹੈ। ਅੱਜ ਸਾਡੀ ਸਭ ਤੋਂ ਵੱਡੀ ਸਮੱਸਿਆ ਇਹ ਹੈ ਕਿ ਸਾਡੇ ਸਭਿਆਚਾਰ ਅਤੇ ਰਾਜਨੀਤੀ ਵਿਚ ਕੋਈ ਸੁਰਤਾਲ ਨਹੀਂ ਹੈ। ਸਾਡਾ ਰਾਜਨੀਤਕ ਮਾਡਲ ਬਰਤਾਨਵੀ ਸਾਮਰਾਜ ਦੀ ਦੇਣ ਹੈ, ਜਿਸਦਾ ਮੁਖ ਮਨੋਰਥ ਪਰਜਾ ਦੀ ਲੁੱਟ-ਖਸੁੱਟ ਕਰਕੇ ਨਿੱਜੀ ਮਲਕੀਅਤ ਵਿਚ ਵਾਧਾ ਕਰਨਾ ਹੈ। ਸਾਨੂੰ ਇਸ ਮਾਡਲ ਨੂੰ ਬਦਲਣਾ ਹੋਵੇਗਾ। ਸਾਡੇ ਲਈ ਵੱਡੇ ਸੰਤੋਸ਼ ਦੀ ਗੱਲ ਹੈ ਕਿ ਇਸ ਮਾਡਲ ਨੂੰ ਬਦਲਣ ਵਾਸਤੇ ਲੋੜੀਂਦੇ ਦਿਸ਼ਾ-ਨਿਰਦੇਸ਼ ਸਾਨੂੰ ਭਗਤਾਂ ਅਤੇ ਗੁਰੂਆਂ ਦੀ ਬਾਣੀ ਵਿਚ ਉਪਲਬਧ ਹੋ ਜਾਂਦੇ ਹਨ। ਸਾਡੇ ਸਮਾਜ-ਵਿਗਿਆਨੀਆਂ ਅਤੇ ਬੁਧੀਜੀਵੀਆਂ ਲਈ ਜ਼ਰੂਰੀ ਹੈ ਕਿ ਉਹ ਆਪਣੇ ਮੱਧਕਾਲੀਨ ਸਾਹਿਤਿਕ ਵਿਰਸੇ ਦਾ ਅਧਿਐਨ ਅਤੇ ਵਿਸ਼ਲੇਸ਼ਣ ਕਰਕੇ ਸਾਡੇ ਸਭਿਆਚਾਰ ਲਈ ਪ੍ਰਾਸੰਗਿਕ ਰਾਜਨੀਤਕ ਮਾਡਲ ਮੁਹਈਆ ਕਰਨ। ਇਹੀ ਭਗਤ ਰਵਿਦਾਸ ਜੀ ਵਰਗੇ ਮਹਾਂਪੁਰਖਾਂ ਨੂੰ ਸੱਚੀ ਸ਼ਰਧਾਂਜਲੀ ਹੋਵੇਗੀ।

# ਰਵਿਦਾਸ ਬਾਣੀ : ਸਾਹਿਤਿਕ ਪਰਿਪੇਖ

ਮੱਧਕਾਲੀਨ ਭਗਤੀ ਕਾਵਿ ਪਰੰਪਰਾ ਨੂੰ ਸਮ੍ਰਿਧ ਬਣਾਉਣ ਵਿਚ ਭਗਤ ਰਵਿਦਾਸ ਜੀ ਦਾ ਮਹੱਤਵਪੂਰਨ ਯੋਗਦਾਨ ਹੈ। ਆਪ ਨੇ ਇਸ ਪਰੰਪਰਾ ਦੇ ਮਾਧਿਅਮ ਦੁਆਰਾ ਆਪਣੇ ਸਮਕਾਲੀਨ ਸਮਾਜ ਨੂੰ ਪਰਮਾਤਮਾ ਦੇ ਨਿਰਗੁਣ ਸਰੂਪ ਦਾ ਸਾਖਿਆਤਕਾਰ ਕਰਵਾਇਆ। ਇਸ ਪ੍ਰਸੰਗ ਵਿਚ ਭਾਰਤ ਦੇ ਸਾਰੇ ਸੰਤਾਂ ਅਤੇ ਭਗਤਾਂ ਵਿਚ ਸਾਂਝਾ ਤੱਤ ਇਹ ਹੈ ਕਿ ਸਭ ਨੇ ਆਮ ਬੋਲ-ਚਾਲ ਦੀ ਇਕ ਅਜਿਹੀ ਭਾਸ਼ਾ ਦਾ ਪ੍ਰਯੋਗ ਕੀਤਾ ਜਿਸ ਨੂੰ ਸਮੁੱਚੇ ਭਾਰਤ ਵਿਚ ਸਮਝ ਲਿਆ ਜਾਂਦਾ ਸੀ। ਇਸ ਭਾਸ਼ਾ ਨੂੰ ਸਾਧ-ਭਾਸ਼ਾ ਦਾ ਨਾਮ ਦਿੱਤਾ ਗਿਆ ਹੈ। ਲਗਪਗ ਛੇ-ਸੱਤ ਸੌ ਵਰ੍ਹੇ ਇਹ ਭਾਸ਼ਾ ਭਾਰਤਵਰਸ਼ ਵਿਚ ਅਧਿਆਤਮਕ ਮਸਲਿਆਂ ਦੇ ਸੰਚਾਰ ਦਾ ਮਾਧਿਅਮ ਬਣੀ ਰਹੀ। ਰਵਿਦਾਸ ਜੀ ਨੇ ਇਸੇ ਭਾਸ਼ਾ ਦੇ ਮਾਧਿਅਮ ਦੁਆਰਾ ਪ੍ਰਭੂ-ਭਗਤੀ ਦਾ ਗਾਇਣ ਕੀਤਾ।

ਇਸ ਭਾਸ਼ਾ ਦੀਆਂ ਵਾਕ-ਬਣਤਰਾਂ, ਸ਼ਬਦ-ਭੰਡਾਰ ਅਤੇ ਕਲਾਤਮਕ ਜੁਗਤਾਂ ਵਿਚ ਬੜੀ ਲਚਕ ਹੈ। ਅਸਲ ਵਿਚ ਇਸ ਭਗਤੀ ਕਾਵਿ ਪਰੰਪਰਾ ਦੇ ਸੰਚਾਲਕ, ਭਗਤ ਕਵੀ, ਇਕ ਥਾਂ ਉਤੇ ਬੈਠ ਕੇ ਪ੍ਰਭੂ ਦੀ ਪੂਜਾ ਕਰਨ ਵਾਲੇ ਆਤਮ-ਕੇਂਦ੍ਰਿਤ ਕਵੀ ਨਹੀਂ ਸਨ। ਬਲਕਿ ਉਨ੍ਹਾਂ ਨੇ ਭਾਰਤ ਦੇ ਕੋਨੇ-ਕੋਨੇ ਵਿਚ ਘੁੰਮ ਕੇ ਪ੍ਰਭੂ-ਪ੍ਰੇਮ ਦੇ ਗੀਤ ਗਾਏ। ਉਹ ਜਿਥੇ ਕਿਧਰੇ ਵੀ ਜਾਂਦੇ ਸਨ, ਉਨ੍ਹਾਂ ਦੀ ਕੋਸ਼ਿਸ਼ ਹੋਇਆ ਕਰਦੀ ਸੀ ਕਿ ਉਥੋਂ ਦੀ ਸਥਾਨਕ ਸ਼ਬਦਾਵਲੀ ਦਾ ਵੱਧ ਤੋਂ ਵੱਧ ਪ੍ਰਯੋਗ ਕੀਤਾ ਜਾਵੇ ਤਾਂ ਜੋ ਜਨ-ਸਾਧਾਰਣ ਨੂੰ ਉਨ੍ਹਾਂ ਦੇ ਵਿਚਾਰਾਂ ਦਾ ਬੋਧ ਹੋ ਸਕੇ। ਇਸ ਤਰ੍ਹਾਂ ਭਗਤ ਬਾਣੀ ਵਿਚ ਸਮੁਚੇ ਭਾਰਤ ਦੀ ਸੰਕਲਪਗਤ ਸ਼ਬਦਾਵਲੀ ਸੁਰੱਖਿਅਤ ਹੈ। ਪ੍ਰਾਕ੍ਰਿਤ, ਅਪਭ੍ਰੰਸ਼, ਅਰਬੀ, ਫ਼ਾਰਸੀ, ਬ੍ਰਜੀ ਅਤੇ ਪੰਜਾਬੀ ਆਦਿਕ ਭਾਸ਼ਾਵਾਂ ਦੀ ਬਹੁਤ ਸਾਰੀ ਸ਼ਬਦਾਵਲੀ ਇਸ ਕਾਵਿ ਪਰੰਪਰਾ ਵਿਚ ਸਾਂਭੀ ਹੋਈ ਹੈ।

ਭਗਤ ਰਵਿਦਾਸ ਜੀ ਨੇ ਆਕਾਰ ਵਿਚ ਭਾਵੇਂ ਬਹੁਤ ਬਾਣੀ ਨਹੀਂ ਰਚੀ। ਕੁਝ ਸਾਖੀਆਂ (ਦੋਹਿਆਂ ਦੇ ਰੂਪ ਵਿਚ), ਇਕ ਪਚੀਸੀ ਅਤੇ ਲਗਭਗ 80 ਸ਼ਬਦ ਆਪ ਦੇ ਨਾਮ ਹੇਠ ਵੱਖ-ਵੱਖ ਹੱਥ-ਲਿਖਤਾਂ ਅਤੇ ਪੁਸਤਕਾਂ ਵਿਚ ਪ੍ਰਾਪਤ ਹੁੰਦੇ ਹਨ। ਪਰ ਪ੍ਰਮਾਣੀਕਤਾ ਦੀ ਦ੍ਰਿਸ਼ਟੀ ਤੋਂ ਕੇਵਲ 40 ਸ਼ਬਦ ਹੀ ਨਿਸ਼ਚਿਤ ਰੂਪ ਵਿਚ ਰਵਿਦਾਸ ਦੀ ਰਚਨਾ ਹਨ, ਜਿਹੜੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹਨ। ਬਾਕੀ ਬਾਣੀ ਵੀ ਰਵਿਦਾਸ ਜੀ ਦੀ ਰਹੀ ਹੋਵੇਗੀ, ਪਰ ਕਈ ਸੈਂਕੜੇ ਵਰ੍ਹੇ ਕਿਧਰੇ ਲਿਖੀ ਨਾ ਸਕਣ ਕਾਰਨ ਉਸ ਵਿਚ ਕਾਫ਼ੀ ਮਿਲਾਵਟ ਜ਼ਰੂਰ ਪੈ ਗਈ ਹੋਵੇਗੀ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਰਵਿਦਾਸ ਦੀ ਬਾਣੀ ਹੇਠ ਲਿਖੇ ਰਾਗਾਂ





 

ਵਿਚ ਸੰਕਲਿਤ ਹੈ :

| | | |
|---|---|---|
| 1. | ਸਿਰੀ ਰਾਗ | : ਇਕ ਸ਼ਬਦ |
| 2. | ਗਉੜੀ ਰਾਗ | : ਪੰਜ ਸ਼ਬਦ |
| 3. | ਆਸਾ ਰਾਗ | : ਛੇ ਸ਼ਬਦ |
| 4. | ਗੁਜਰੀ ਰਾਗ | : ਇਕ ਸ਼ਬਦ |
| 5. | ਸੋਰਠਿ ਰਾਗ | : ਸੱਤ ਸ਼ਬਦ |
| 6. | ਧਨਾਸਰੀ ਰਾਗ | : ਤਿੰਨ ਸ਼ਬਦ |
| 7. | ਜੈਤਸਰੀ ਰਾਗ | : ਇਕ ਸ਼ਬਦ |
| 8. | ਸੂਹੀ ਰਾਗ | : ਤਿੰਨ ਸ਼ਬਦ |
| 9. | ਬਿਲਾਵਲ ਰਾਗ | : ਦੋ ਸ਼ਬਦ |
| 10. | ਗੋਂਡ ਰਾਗ | : ਦੋ ਸ਼ਬਦ |
| 11. | ਰਾਮਕਲੀ ਰਾਗ | : ਇਕ ਸ਼ਬਦ |
| 12. | ਮਾਰੂ ਰਾਗ | : ਦੋ ਸ਼ਬਦ |
| 13. | ਕੇਦਾਰਾ ਰਾਗ | : ਇਕ ਸ਼ਬਦ |
| 14. | ਭੈਰਉ ਰਾਗ | : ਇਕ ਸ਼ਬਦ |
| 15. | ਬਸੰਤ ਰਾਗ | : ਇਕ ਸ਼ਬਦ |
| 16. | ਮਲਾਰ ਰਾਗ | : ਤਿੰਨ ਸ਼ਬਦ |

ਇਕ ਸ਼ਬਦ 'ਸੁਖ ਸਾਗਰ ਸੁਰਤਰ ਚਿੰਤਾਮਨਿ' ਥੋੜੇ ਜਹੇ ਫ਼ਰਕ ਨਾਲ ਰਾਗ ਸੋਰਠਿ ਅਤੇ ਰਾਗ ਮਾਰੂ ਦੋਹਾਂ ਵਿਚ ਆਇਆ ਹੈ। ਜੇ ਇਨ੍ਹਾਂ ਦੋਹਾਂ ਸ਼ਬਦਾਂ ਨੂੰ ਇੱਕੋ ਮੰਨ ਲਿਆ ਜਾਵੇ ਤਾਂ ਆਦਿ ਗ੍ਰੰਥ ਵਿਚ ਸੰਕਲਿਤ ਰਵਿਦਾਸ ਜੀ ਦੇ ਸ਼ਬਦਾਂ ਦੀ ਕੁਲ ਗਿਣਤੀ 40 ਦੀ ਬਜਾਇ 39 ਹੀ ਰਹਿ ਜਾਂਦੀ ਹੈ।

ਭਗਤ ਬਾਣੀ ਦੀ ਸਿਰਜਣਾ ਕਰਨ ਵਾਲੇ ਲਗਪਗ ਸਾਰੇ ਸ੍ਰੇਸ਼ਠ ਕਵੀ ਅਭਿਵਿਅਕਤੀ ਕਲਾ ਦੇ ਪ੍ਰਸੰਗ ਵਿਚ ਨਵੀਆਂ ਸਿਖਰਾਂ ਨੂੰ ਛੋਂਹਦੇ ਹਨ। ਪ੍ਰਭੂ-ਪ੍ਰੇਮ ਦੇ ਇਹਸਾਸ ਨੂੰ ਇਨ੍ਹਾਂ ਕਵੀਆਂ ਨੇ ਏਨੀ ਸ਼ਿੱਦਤ ਨਾਲ ਗਾਂਵਿਆ ਕਿ ਉਨ੍ਹਾਂ ਦੀ ਬਾਣੀ ਪ੍ਰਾਣੀ-ਮਾਤਰ ਦੇ ਦਿਲ ਵਿਚ ਬਹੁਤ ਡੂੰਘੀ ਉੱਤਰ ਗਈ। ਇਹ ਬਾਣੀ ਭਾਰਤ ਦੇ ਦਲਿਤ ਸਮਾਜ ਦੀ ਸੰਵੇਦਨਾ ਨੂੰ ਟੁੰਬਦੀ ਹੈ। ਬ੍ਰਾਹਮਣਵਾਦ ਵਿਚਲੇ ਵਰਣ-ਆਸ਼ਰਮ ਦੀ ਕਠੋਰ ਵਿਵਸਥਾ ਕਾਰਨ ਭਾਰਤ ਦੀਆਂ ਹੱਥੀਂ ਕੰਮ ਕਰਨ ਵਾਲੀਆਂ ਜਾਤੀਆਂ (ਵਿਸ਼ੇਸ਼ ਕਰ ਸ਼ੂਦਰ) ਜਾਨਵਰਾਂ ਤੋਂ ਵੀ ਭੈੜੀ ਜ਼ਿੰਦਗੀ ਬਤੀਤ ਕਰਨ ਲਈ ਮਜਬੂਰ ਸਨ। ਵਰਣ-ਆਧਾਰਿਤ ਸਮਾਜ ਵਲੋਂ ਕੀਤੀ ਗਈ ਉਪੇਖਿਆ ਨੂੰ, ਪ੍ਰਭੂ-ਵਿਛੋੜੇ ਦੀ ਅਨੁਭੂਤੀ ਵਿਚ ਰੂਪਾਂਤਰਿਤ ਕਰਕੇ ਇਨ੍ਹਾਂ ਭਗਤਾਂ ਨੇ ਕਾਵਿ-ਕਲਾ ਅਤੇ ਬਾਣੀ-ਸਿਰਜਣਾ ਦੇ ਨਵੇਂ ਆਯਾਮ ਸਿਰਜੇ। ਇਨ੍ਹਾਂ ਭਗਤਾਂ ਦੀ ਬਾਣੀ ਕਲਾ ਦਾ ਇਕ ਸਾਂਝਾ ਤੱਤ ਅਧਿਆਤਮਕ ਮਸਲਿਆਂ ਨੂੰ 'ਆਤਮ' ਦੇ ਪੱਧਰ ਤੇ ਲਿਆ ਕੇ ਰੂਪਮਾਨ ਕਰਨਾ ਹੈ। ਇਸ ਪ੍ਰਸੰਗ ਵਿਚ ਜਦੋਂ ਅਸੀਂ ਰਵਿਦਾਸ ਬਾਣੀ ਦਾ ਅਧਿਐਨ ਕਰਦੇ ਹਾਂ ਤਾਂ ਪੀੜਿਤ-ਆਤਮ ਦੀ

ਅਭਿਵਿਅਕਤੀ ਦਾ ਪਹਿਲੂ ਬੜੇ ਉਜਾਗਰ ਰੂਪ ਵਿਚ ਸਾਡਾ ਧਿਆਨ ਖਿੱਚਦਾ ਹੈ :

ਸਹ ਕੀ ਸਾਰ ਸੁਹਾਗਨਿ ਜਾਨੈ ॥
ਤਜਿ ਅਭਿਮਾਨ ਸੁਖ ਰਲੀਆ ਮਾਨੈ ॥
ਤਨੁ ਮਨੁ ਦੇਇ ਨ ਅੰਤਰੁ ਰਾਖੈ ॥
ਅਵਰਾ ਦੇਖਿ ਨ ਸੁਨੈ ਅਭਾਖੈ ॥੧॥
ਸੋ ਕਤ ਜਾਨੈ ਪੀਰ ਪਰਾਈ ॥
ਜਾ ਕੈ ਅੰਤਰਿ ਦਰਦੁ ਨ ਪਾਈ ॥੧॥ਰਹਾਉ॥
ਦੁਖੀ ਦੁਹਾਗਨਿ ਦੁਇ ਪਖ ਹੀਨੀ ॥
ਜਿਨਿ ਨਾਹ ਨਿਰੰਤਰਿ ਭਗਤਿ ਨ ਕੀਨੀ ॥
ਪੁਰਸਲਾਤ ਕਾ ਪੰਥੁ ਦੁਹੇਲਾ ॥
ਸੰਗਿ ਨ ਸਾਥੀ ਗਵਨੁ ਇਕੇਲਾ ॥੨॥
ਦੁਖੀਆ ਦਰਦਵੰਦੁ ਦਰਿ ਆਇਆ ॥
ਬਹੁਤੁ ਪਿਆਸ ਜਬਾਬੁ ਨ ਪਾਇਆ ॥
ਕਹਿ ਰਵਿਦਾਸ ਸਰਨਿ ਪ੍ਰਭ ਤੇਰੀ ॥
ਜਿਉ ਜਾਨਹੁ ਤਿਉ ਕਰਿ ਗਤਿ ਮੇਰੀ ॥੩॥ *(ਰਾਗ ਸੂਹੀ, ਪੰਨਾ ੭੯੩)*

ਰਵਿਦਾਸ ਬਾਣੀ ਦਾ ਇਕ ਹੋਰ ਉੱਘੜਵਾਂ ਪੱਖ ਦਲਿਤ ਜਾਤੀ ਦੇ ਨਿਮਨ ਬੋਧ ਤੋਂ ਮੁਕਤ ਹੋਣਾ ਹੈ। ਪ੍ਰਭੂ-ਭਗਤੀ ਦੇ ਆਵੇਸ਼ ਵਿਚ ਰਵਿਦਾਸ ਜੀ ਇਤਨੇ ਆਜਿਜ਼ ਅਤੇ ਮਸਕੀਨ ਹੋ ਜਾਂਦੇ ਹਨ ਕਿ ਜਾਤੀ-ਚੇਤਨਾ ਉਨ੍ਹਾਂ ਵਿਚ ਸਮਾਜਿਕ ਹੀਣਤਾ ਦੇ ਭਾਵ ਪੈਦਾ ਨਹੀਂ ਕਰਦੀ। ਉਨ੍ਹਾਂ ਨੇ ਜਾਤ-ਪਾਤ, ਜਨਮ-ਮਰਨ, ਆਵਾਗਮਨ ਅਤੇ ਗ਼ਰੀਬ ਅਮੀਰ ਦੇ ਸਾਧਾਰਣ ਦੁਨਿਆਵੀ ਮਸਲਿਆਂ ਤੋਂ ਬਹੁਤ ਵੱਡੇ ਅਤੇ ਵੈਰਾਟ ਪ੍ਰਭੂ ਨਾਲ ਆਪਣਾ ਨਾਤਾ ਜੋੜ ਲਿਆ ਸੀ, ਇਸ ਲਈ ਬਦਲੀ ਹੋਈ ਸਥਿਤੀ ਵਿਚ ਜਾਤੀ-ਹੀਣਤਾ ਦਾ ਬੋਧ ਉਨ੍ਹਾਂ ਲਈ ਅਪ੍ਰਸੰਗਿਕ ਹੋ ਗਿਆ। ਇਸੇ ਲਈ ਰਵਿਦਾਸ ਜੀ ਬਾਰ-ਬਾਰ ਆਪਣੇ 'ਚਮਾਰ' ਹੋਣ ਦੀ ਸਮਾਜਿਕ ਹੈਸੀਅਤ ਨੂੰ ਪ੍ਰਗਟ ਕਰਦੇ ਰਹਿੰਦੇ ਹਨ। ਇਸ ਪ੍ਰਸੰਗ ਵਿਚ ਆਪ ਦਾ ਇਕ ਅੰਦਾਜ਼ ਦੇਖੋ ;

ਨਾਗਰ ਜਨਾ ਮੇਰੀ ਜਾਤਿ ਬਿਖਿਆਤ ਚਮਾਰੰ ॥
ਰਿਦੈ ਰਾਮ ਗੋਬਿੰਦ ਸਾਰੰ ॥੧॥ ਰਹਾਉ ॥
ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀਂ ਪਾਨੰ ॥
ਸੁਰਾ ਅਪਵਿਤ੍ਰ ਨਤ ਅਵਰ ਜਲ ਰੇ
ਸੁਰਸਰੀ ਮਿਲਤ ਨਹਿ ਹੋਇ ਆਨੰ ॥੧॥
ਤਰ ਤਾਰਿ ਅਪਿਵਤ੍ਰ ਕਰ ਮਾਨੀਐ ਰੇ
ਜੈਸੇ ਕਾਗਰਾ ਕਰਤ ਬੀਚਾਰੰ ॥
ਭਗਤ ਭਗਉਤੁ ਲਿਖੀਐ ਤਿਹ ਊਪਰੈ
ਪੂਜੀਐ ਕਰ ਨਮਸਕਾਰੰ ॥੨॥



 

ਮੇਰੀ ਜਾਤ ਕੁਟ ਬਾਂਢਲਾ ਢੋਰ ਢੋਵੰਤਾ
ਨਿਤਹਿ ਬਾਨਾਰਸੀ ਆਸ ਪਾਸਾ ॥
ਅਬ ਬਿਪ੍ਰ ਪਰਧਾਨ ਤਿਹ ਕਰਹਿ ਡੰਡਉਤ
ਤੇਰੇ ਨਾਮਿ ਸਰਣਾਇ ਰਵਿਦਾਸੁ ਦਾਸਾ ॥੩॥ *(ਰਾਗੁ ਮਲਾਰ, ਪੰਨਾ ੧੨੯੩)*

ਰਵਿਦਾਸ-ਬਾਣੀ ਵਿਚ ਸੂਖਮ ਪ੍ਰਕਾਰ ਦੀ ਵਿਅੰਗ ਰਚਨਾ ਵੀ ਦ੍ਰਿਸ਼ਟੀਗੋਚਰ ਹੁੰਦੀ ਹੈ। ਇਸ ਵਿਅੰਗ ਦੇ ਮਾਧਿਅਮ ਦੁਆਰਾ ਆਪ ਮਾਇਆ ਪਿਛੇ ਨੱਠ-ਭਜ ਰਹੇ ਵਿਅਕਤੀ ਦੇ ਵਿਵਹਾਰ ਦੀ ਆਲੋਚਨਾ ਕਰਦੇ ਹਨ। ਰਵਿਦਾਸ ਜੀ ਦੀ ਵਿਅੰਗ ਰਚਨਾ ਦਾ ਇਕ ਪ੍ਰਮੁੱਖ ਪਹਿਲੂ ਇਹ ਹੈ ਕਿ ਇਸ ਵਿਚ ਕਟੁਤਾ ਨਹੀਂ ਹੈ। ਜਿਵੇਂ ਕੋਈ ਬਜ਼ੁਰਗ ਵਿਅਕਤੀ ਕਿਸੇ ਛੋਟੇ ਬੱਚੇ ਦੀ ਨਾਦਾਨੀ ਉਤੇ ਮੁਸਕਰਾਉਂਦਾ ਹੋਇਆ ਉਸ ਨੂੰ ਸਮਝਾਉਣ ਦੀ ਕੋਸ਼ਿਸ਼ ਕਰਦਾ ਹੈ, ਇਸੇ ਤਰ੍ਹਾਂ ਦਾ ਅੰਦਾਜ਼ ਰਵਿਦਾਸ ਜੀ ਦੀ ਵਿਅੰਗ-ਰਚਨਾ ਵਿਚ ਨਿਰੂਪਿਤ ਹੋਇਆ ਹੈ। ਦੇਖੋ :

ਮਾਟੀ ਕੋ ਪੁਤਰਾ ਕੈਸੇ ਨਚਤੁ ਹੈ ॥
ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤ ਹੈ ॥ਰਹਾਉ॥
ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ ॥
ਮਾਇਆ ਗਈ ਤਬ ਰੋਵਨੁ ਲਗਤੁ ਹੈ ॥੧॥ *(ਰਾਗ ਆਸਾ, ਪੰਨਾ ੪੮੬)*

ਰਵਿਦਾਸ-ਬਾਣੀ ਵਿਚ ਬਿੰਬਾਂ ਤੋਂ ਬੜਾ ਸੁਚੱਜਾ ਕੰਮ ਲਿਆ ਗਿਆ ਹੈ। ਇਨ੍ਹਾਂ ਵਿਚ ਉਨ੍ਹਾਂ ਦੇ ਸਮਕਾਲੀ ਸਮਾਜ ਦੇ ਬੜੀ ਜੀਵੰਤ ਚਿੱਤਰ ਪ੍ਰਸਤੁਤ ਹੋਏ ਹਨ। ਚੌਂਦਵੀਂ-ਪੰਦਰਵੀਂ ਸਦੀ ਦੇ ਸਮਾਜ ਦਾ ਅਧਿਐਨ ਕਰਨ ਵਾਸਤੇ ਇਹ ਬਾਣੀ ਇਕ ਪ੍ਰਮਾਣੀਕ ਦਸਤਾਵੇਜ਼ ਦਾ ਕੰਮ ਕਰਦੀ ਹੈ। ਇਸ ਵਿਚ ਉਸ ਸਮੇਂ ਦੇ ਆਚਾਰ-ਵਿਹਾਰ, ਕੰਮ-ਕਾਜ ਅਤੇ ਕਦਰਾਂ-ਕੀਮਤਾਂ ਦੀ ਭਰਪੂਰ ਵਿਅੰਜਨਾ ਹੋਈ ਹੈ। ਕੁਝ ਉਦਾਹਰਣ ਦੇਖੋ :

ਜਿਹ ਕੁਲ ਸਾਧੁ ਬੈਸਨੋ ਹੋਇ ॥
ਬਰਨ ਅਬਰਨ ਰੰਕੁ ਨਹੀਂ ਈਸਰੁ
ਬਿਮਲ ਬਾਸੁ ਜਾਨੀਐ ਜਗ ਸੋਇ ॥ਰਹਾਉ॥
ਬ੍ਰਹਮਨ ਬੈਸ ਸੂਦ ਅਰੁ ਖਤ੍ਰੀ
ਡੋਮ ਚੰਡਾਲ ਮਲੇਛ ਮਨ ਸੋਇ ॥
ਹੋਇ ਪੁਨੀਤ ਭਗਵੰਤ ਭਜਨ ਤੇ
ਆਪਿ ਤਾਰਿ ਤਾਰੇ ਕੁਲ ਦੋਇ ॥੧॥ *(ਰਾਗ ਬਿਲਾਵਲੁ, ਪੰਨਾ ੮੫੮)*

ਤੁਝਹਿ ਸੁਝੰਤਾ ਕਛੂ ਨਾਹਿ ॥ ਪਹਿਰਾਵਾ ਦੇਖੇ ਊਭਿ ਜਾਹਿ ॥
ਗਰਬਵਤੀ ਕਾ ਨਾਹੀ ਠਾਉ ॥ ਤੇਰੀ ਗਰਦਨਿ ਊਪਰਿ ਲਵੈ ਕਾਉ ॥
ਤੂ ਕਾਂਇ ਗਰਬਹਿ ਬਾਂਵਲੀ ॥
ਜੈਸੇ ਭਾਦਉ ਖੂੰਬ ਰਾਜ ਤੂ ਤਿਸ ਤੇ ਖਰੀ ਉਤਾਵਲੀ ॥ਰਹਾਉ॥

*(ਰਾਗ ਬਸੰਤ, ਪੰਨਾ 1196)*



 

ਰਵਿਦਾਸ-ਬਾਣੀ ਵਿਚ ਅਲੰਕਾਰ-ਯੋਜਨਾਵਾਂ ਦਾ ਵਿਸ਼ੇਸ਼ ਮਹੱਤਵ ਹੈ। ਭਾਵ ਅਭਿਵਿਅਕਤੀ ਨੂੰ ਅਜਨਬੀਕਰਣ ਦੀ ਵਿਧੀ ਦੁਆਰਾ ਸੌਂਦਰਯਮਈ ਬਣਾਇਆ ਗਿਆ ਹੈ। ਅਲੰਕਾਰ-ਯੋਜਨਾਵਾਂ ਕਾਵਿ-ਕਥਨ ਨੂੰ ਅਜਨਬੀਕ੍ਰਿਤ ਕਰ ਦਿੰਦੀਆਂ ਹਨ। ਰਵਿਦਾਸ ਜੀ ਦੁਆਰਾ ਵਰਤੇ ਗਏ ਕੁਝ ਅਲੰਕਾਰਾਂ ਦੇ ਨਮੂਨੇ ਦੇਖੋ :

1. ਰੂਪਕ ਅਲੰਕਾਰ

ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ॥
ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ॥

2. ਉਪਮਾ ਅਲੰਕਾਰ

ਪ੍ਰਾਨੀ ਕਿਆ ਮੇਰਾ ਕਿਆ ਤੇਰਾ॥
ਜੈਸੇ ਤਰਵਰ ਪੰਖਿ ਬਸੇਰਾ॥

3. ਦ੍ਰਿਸ਼ਟਾਂਤ ਅਲੰਕਾਰ

ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨਾ ਬੂਝ॥
ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੂ ਆਰ ਪਾਰੁ ਨ ਸੂਝ॥

4.ਲੋਕੋਕਤੀ ਅਲੰਕਾਰ

ਚਮਰਟਾ ਗਾਂਠਿ ਨ ਜਨਈ॥
ਲੋਗੁ ਗਠਾਵੈ ਪਨਹੀ॥ਰਹਾਉ॥

5. ਪੁਨਰੋਕਤੀ ਅਲੰਕਾਰ

ਮੁਕੰਦ ਮੁਕੰਦ ਜਪਹੁ ਸੰਸਾਰ॥
ਬਿਨੁ ਮੁਕੰਦ ਤਨੁ ਹੋਇ ਅਉਹਾਰ॥
ਸੋਈ ਮੁਕੰਦ ਮੁਕਤਿ ਕਾ ਦਾਤਾ॥
ਸੋਈ ਮੁਕੰਦ ਹਮਰਾ ਪਿਤਾ ਮਾਤਾ॥
ਜੀਵਤ ਮੁਕੰਦੇ ਮਰਤ ਮੁਕੰਦੇ॥
ਤਾਕੇ ਸੇਵਕ ਕਉ ਸਦਾ ਅਨੰਦੇ॥ਰਹਾਉ॥

6. ਵਕ੍ਰੋਕਤੀ ਅਲੰਕਾਰ

ਤੁਝਹਿ ਸੁਝੰਤਾ ਕਛੂ ਨਾਹਿ॥
ਪਹਿਰਾਵਾ ਦੇਖੇ ਊਭਿ ਜਾਉ॥
ਗਰਬਵਤੀ ਕਾ ਨਾਹੀ ਠਾਉ॥

ਤੇਰੀ ਗਰਦਨਿ ਊਪਰਿ ਲਵੈ ਕਾਉ॥

7. ਅਨੁਪ੍ਰਾਸ ਅਲੰਕਾਰ

ਸੁਖ ਸਾਗਰੁ ਸੁਰਤਰ ਚਿੰਤਾਮਨਿ ਕਾਮਧੇਨੁ ਬਸਿ ਜਾਕੇ॥
ਚਾਰਿ ਪਦਾਰਥ ਅਸਟ ਦਸਾ ਸਿਧ ਨਵ ਨਿਧਿ ਕਰਤਲ ਤਾਕੇ॥





 

ਅਤੇ

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥
ਕਨਕ ਕਟਿਕ ਜਲ ਤਰੰਗ ਜੈਸਾ॥
ਜਉ ਪੈ ਹਮ ਨਾ ਪਾਪ ਕਰੰਤਾ ਅਹੇ ਅਨੰਤਾ॥
ਪਤਿਤ ਪਾਵਨ ਨਾਮ ਕੈਸੇ ਹੁੰਤਾ॥ ਰਹਾਉ॥

ਰਵਿਦਾਸ ਜੀ ਦੀ ਬਾਣੀ ਵਿਚ ਵਧੇਰੇ ਕਰਕੇ ਸ਼ਾਂਤ ਰਸ ਹੀ ਵਰਤਿਆ ਗਿਆ ਹੈ ਕਿਉਂਕਿ ਅਧਿਆਤਮਕ ਆਕਾਂਖਿਆਵਾਂ ਦੇ ਸਟੀਕ ਨਿਰਵਾਹ ਲਈ ਇਹੀ ਰਸ ਸਭ ਤੋਂ ਵੱਧ ਉਪਯੁਕਤ ਪਾਇਆ ਗਿਆ ਹੈ ; ਪਰੰਤੂ ਕਿਧਰੇ-ਕਿਧਰੇ ਸਾਧਕ ਦੇ ਤੇਵਰ ਅਤੇ ਉਮੰਗਾਂ ਦੀ ਪੇਸ਼ਕਾਰੀ ਲਈ ਕੁਝ ਹੋਰ ਰਸਾਂ ਦੀ ਪੇਸ਼ਕਾਰੀ ਵੀ ਹੋਈ ਹੈ। ਜਿਵੇਂ :

1. ਸ਼ਿੰਗਾਰ ਰਸ

ਜਉ ਤੁਮ ਗਿਰਿਵਰ ਤਉ ਹਮ ਮੋਰਾ॥
ਜਉ ਤੁਮ ਚੰਦ ਹਮ ਭਏ ਹੈ ਚਕੋਰਾ॥
ਮਾਧਵੇ ਤੁਮ ਨਾ ਤੋਰਹੁ ਤਉ ਹਮ ਨਹੀਂ ਤੋਰਹਿ॥
ਤੁਮ ਸਿਉ ਤੋਰਿ ਕਵਨ ਸਿਉ ਜੋਰਹਿ॥ ਰਹਾਉ॥

2. ਕਰੁਣ ਰਸ

ਦਾਰਿਦ ਦੇਖ ਸਭ ਕੋ ਹਸੇ ਐਸੀ ਦਸਾ ਹਮਾਰੀ॥
ਅਸਟ ਦਸਾ ਸਿਧਿ ਕਰਤਲੈ ਸਭ ਕ੍ਰਿਪਾ ਤੁਮਾਰੀ॥

3.ਅਦਭੁਤ ਰਸ

ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੂੰਦ ਕਾ ਗਾਰਾ॥
ਹਾਡ ਮਾਸ ਨਾੜੀ ਕੋ ਪਿੰਜਰ ਪੰਖੀ ਬਸੈ ਬਿਚਾਰਾ॥

4.ਹਾਸ ਰਸ

ਮਾਟੀ ਕੋ ਪੁਤਰਾ ਕੈਸੇ ਨਚਤੁ ਹੈ॥
ਦੇਖੈ ਦੇਖੈ ਸੁਨੈ ਬੋਲੇ ਦਉਰਿਓ ਫਿਰਤ ਹੈ॥ ਰਹਾਉ॥
ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ॥
ਮਾਇਆ ਗਈ ਤਬ ਰੋਵਨੁ ਲਗਤੁ ਹੈ॥

5. ਵਾਤਸਲ ਰਸ

ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ॥
ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ॥
ਮਾਧਉ ਸਤ ਸੰਗਤਿ ਸਰਨਿ ਤੁਮਾਰੀ॥
ਹਮ ਅਉਗਨ ਤੁਮ ਉਪਕਾਰੀ॥ ਰਹਾਉ॥

6. ਸ਼ਾਂਤ ਰਸ

ਸੁਖੁ ਸਾਗਰੁ ਸੁਰਤਰ ਚਿੰਤਾਮਨਿ ਕਾਮਧੇਨੁ ਬਸਿ ਜਾਕੇ ॥
ਚਾਰਿ ਪਦਾਰਥ ਅਸਟ ਦਸਾ ਸਿਧਿ ਨਵ ਨਿਧ ਕਰਤਲ ਤਾਕੇ ॥
ਹਰਿ ਹਰਿ ਹਰਿ ਨ ਜਪਹਿ ਰਸਨਾ ॥
ਅਵਰ ਸਭ ਤਿਆਗ ਬਚਨ ਰਚਨਾ ॥ਰਹਾਉ॥

ਭਗਤ ਰਵਿਦਾਸ ਜੀ ਦੀ ਕਾਵਿ-ਸ਼ੈਲੀ ਸੰਬੋਧਨਯੁਕਤ ਹੈ। ਵਧੇਰੇ ਕਰਕੇ ਇਸ ਵਿਚ ਸਵੈ-ਸੰਬੋਧਨ ਹੀ ਨਜ਼ਰ ਆਉਂਦਾ ਹੈ। ਰਵਿਦਾਸ-ਬਾਣੀ ਇਕ ਤਰ੍ਹਾਂ ਦਾ ਬਿਨੰਤੀ (ਬੇਨਤੀ)—ਕਾਵਿ ਹੈ। ਇਸ ਵਿਚ ਸਾਧਕ ਆਪਣੇ ਪਰਮਾਤਮਾ ਅਗੇ ਬੇਨਤੀਆਂ ਅਤੇ ਅਰਜ਼ੋਈਆਂ ਕਰਦਾ ਹੋਇਆ ਦੇਖਿਆ ਜਾ ਸਕਦਾ ਹੈ। ਰਵਿਦਾਸ ਜੀ ਆਪਣੀ ਨਿਮਨ ਕੁਲ, ਬੁਰੇ ਕਰਮਾਂ, ਆਜਿਜ਼ ਅਵਸਥਾ, ਅਗਿਆਨਤਾ ਅਤੇ ਗੁਣਹੀਣਤਾ ਦਾ ਬਾਰ ਬਾਰ ਬਖਾਣ ਕਰਦਾ ਹੈ ਅਤੇ ਪਰਮਾਤਮਾ ਨੂੰ ਬੇਨਤੀ ਕਰਦਾ ਹੈ ਕਿ ਉਸ ਨੂੰ ਆਪਣੀ ਸਰਨ ਵਿਚ ਲੈ ਲਵੇ।

ਰਵਿਦਾਸ-ਬਾਣੀ ਵਿਚ ਕਈ ਤਰ੍ਹਾਂ ਦੀਆਂ ਕਾਵਿ-ਸ਼ੈਲੀਆਂ ਰੂਪਮਾਨ ਹੋਈਆਂ ਹਨ। ਕਿਧਰੇ ਸੰਸਕ੍ਰਿਤ-ਪ੍ਰਧਾਨ ਸ਼ੈਲੀ ਹੈ, ਕਿਧਰੇ ਫ਼ਾਰਸੀ ਸ਼ਬਦਾਵਲੀ ਸ਼ੈਲੀ ਨਜ਼ਰ ਆਉਂਦੀ ਹੈ ਅਤੇ ਕਿਧਰੇ ਪੰਜਾਬੀ ਦਾ ਰੰਗ ਵੀ ਦੇਖਿਆ ਜਾ ਸਕਦਾ ਹੈ। ਜਿਵੇਂ :

1. ਸੰਸਕ੍ਰਿਤ-ਪ੍ਰਧਾਨ ਸ਼ੈਲੀ

ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ
ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ ॥
ਮਨੁ ਸੁ ਮਧੁਕਰੁ ਕਰਉ ਚਰਨ ਹਿਰਦੇ ਧਰਉ
ਰਸਨ ਅੰਮ੍ਰਿਤ ਰਾਮ ਨਾਮ ਭਾਖਉ ॥

2. ਫ਼ਾਰਸੀ-ਪ੍ਰਧਾਨ ਸ਼ੈਲੀ

ਕਾਇਮੁ ਦਾਇਮੁ ਸਦਾ ਪਾਤਿਸਾਹੀ ॥
ਦੋਮ ਨਾ ਸੇਮ ਏਕ ਸੋ ਆਹੀ ॥
ਆਬਾਦਾਨੁ ਸਦਾ ਮਸਹੂਰ ॥
ਊਹਾ ਗਨੀ ਬਸਹਿ ਮਾਮੂਰ ॥ *(ਪੰਨਾ ੩੪੫)*

3. ਪੰਜਾਬੀ ਰੰਗਣ ਵਾਲੀ ਸ਼ੈਲੀ

ਜੇ ਓਹੁ ਅਠਸਠਿ ਤੀਰਥ ਨਾਵੈ ॥
ਜੇ ਓਹੁ ਦੁਆਦਸ ਸਿਲਾ ਪੂਜਾਵੈ ॥
ਜੇ ਓਹੁ ਕੂਪ ਤਟਾ ਦੇਵਾਵੈ ॥
ਕਰੈ ਨਿੰਦ ਸਭ ਬਿਰਥਾ ਜਾਵੈ ॥ *(ਪੰਨਾ ੮੭੫)*

 

4. ਬੁਜੀ-ਪ੍ਰਧਾਨ ਸ਼ੈਲੀ

ਜਉ ਤੁਮ ਗਿਰਿਵਰ ਤਉ ਹਮ ਮੋਰਾ॥
ਜਉ ਤੁਮ ਚੰਦ ਹਮ ਭਏ ਚਕੋਰਾ॥
ਮਾਧਵੇ ਤੁਮ ਨ ਤੋਰਹਿ ਤਉ ਹਮ ਨਹੀ ਤੋਰਹਿ॥
ਤੁਮ ਸਿਉ ਤੋਰ ਕਵਨ ਸਿਉ ਜੋਰਹਿ॥ *(ਪੰਨਾ ੬੫੮)*

ਰਵਿਦਾਸ-ਬਾਣੀ ਵਿਚ ਅਨੁਭਵ ਦੀ ਓਜਤਾ ਅਤੇ ਦ੍ਰਿੜ੍ਹਤਾ ਹੈ ਜਿਸ ਕਾਰਨ ਇਸ ਵਿਚ ਇਕ ਅਜਿਹਾ ਵੇਗ ਪੈਦਾ ਹੋ ਗਿਆ ਹੈ ਜੋ ਜਗਿਆਸੂ ਦੀਆਂ ਤਮਾਮ ਸ਼ੰਕਾਵਾਂ ਅਤੇ ਦੁਬਿਧਾਵਾਂ ਨੂੰ ਆਪਣੇ ਨਾਲ ਵਹਾ ਕੇ ਲੈ ਜਾਂਦਾ ਹੈ। ਇਕ ਵਾਰ ਜਦੋਂ ਇਹ ਸ਼ੰਕਾਵਾਂ ਅਤੇ ਦੁਬਿਧਾਵਾਂ ਮਿਟ ਜਾਂਦੀਆਂ ਹਨ ਤਾਂ ਪਰਮਾਨੰਦ ਦੀ ਸਥਿਤੀ ਪੈਦਾ ਹੋ ਜਾਂਦੀ ਹੈ ਜੋ ਆਤਮਾ ਅਤੇ ਪਰਮਾਤਮਾ ਵਿਚਲੀ ਦੂਰੀ ਨੂੰ ਸਮਾਪਤ ਕਰਕੇ ਇਨ੍ਹਾਂ ਦੋਹਾਂ ਨੂੰ ਇਕ ਸਥਾਈ ਸੰਜੋਗ ਵਿਚ ਬੰਨ੍ਹ ਦਿੰਦੀ ਹੈ। ਪ੍ਰੇਮਾਨੁਭੂਤੀ ਦਾ ਇਹੋ ਜਿਹੇ ਵੇਗਮਈ ਚਿਤ੍ਰਣ ਰਵਿਦਾਸ ਜੀ ਤੋਂ ਬਾਅਦ ਮੀਰਾਂ ਵਿਚ ਵੀ ਨਜ਼ਰ ਆਉਂਦਾ ਹੈ ਅਤੇ ਸ਼ਾਇਦ ਇਸੇ ਲਈ ਰਵਿਦਾਸ ਨੂੰ ਮੀਰਾਂ ਬਾਈ ਦਾ ਗੁਰੂ ਵੀ ਕਿਹਾ ਜਾਂਦਾ ਹੈ।

ਰਵਿਦਾਸ ਬਾਣੀ ਵਿਚ ਆਤਮਾ-ਪਰਮਾਤਮਾ ਦੇ ਸੰਬੰਧਾਂ ਨੂੰ ਚਿਤ੍ਰਣ ਵਾਲੀਆਂ ਅਨੇਕ ਜੁਗਤਾਂ ਹਨ। ਪ੍ਰਤੀਕਾਤਮਕ ਅਭਿਵਿਅੰਜਨ ਸ਼ੈਲੀ ਦੇ ਨਾਲ-ਨਾਲ ਉਹ ਬਿੰਬਾਵਲੀ ਦਾ ਵੀ ਬੜਾ ਸਟੀਕ ਉਪਯੋਗ ਕਰਦੇ ਹਨ। ਆਪ ਦਾ ਪ੍ਰਤੀਕ ਵਿਧਾਨ ਭਾਰਤ ਦੀ ਪੌਰਾਣਿਕ ਪਰੰਪਰਾ ਦੇ ਨਾਲ-ਨਾਲ ਸਭਿਆਚਾਰਕ ਸਾਮਗਰੀ ਦਾ ਵੀ ਭਰਪੂਰ ਪ੍ਰਯੋਗ ਕਰਦਾ ਹੈ। ਇਸ ਤਰ੍ਹਾਂ ਆਪ ਦੀ ਬਾਣੀ ਵਿਚ ਇਕ ਦਾਰਸ਼ਨਿਕ ਗਹਿਰਾਈ ਆਉਣ ਦੇ ਨਾਲ-ਨਾਲ ਬੌਧਿਕ ਵਿਸਤਾਰ ਵੀ ਆ ਗਿਆ ਹੈ।

ਭਾਰਤ ਦੀ ਭਗਤੀ ਕਾਵਿ ਪਰੰਪਰਾ ਵਿਚ ਰਵਿਦਾਸ ਜੀ ਇਕ ਅਜਿਹੇ ਮਹਾਨ ਸਤਿਗੁਰੂ ਹੋਏ ਹਨ ਜਿਨ੍ਹਾਂ ਨੇ ਪਰਮਾਤਮਾ ਪ੍ਰਤੀ ਸਾਧਕ ਦੇ ਰਹੱਸਵਾਦੀ ਅਨੁਭਵ ਨੂੰ ਉਤਕ੍ਰਿਸ਼ਟ ਕਾਵਿ ਦੇ ਮਾਧਿਅਮ ਦੁਆਰਾ ਅਭਿਵਿਅਕਤ ਕੀਤਾ ਹੈ। ਕਾਵਿ-ਜੁਗਤਾਂ ਅਤੇ ਬ੍ਰਿਤਾਂਤ ਦੀ ਦ੍ਰਿਸ਼ਟੀ ਤੋਂ ਰਵਿਦਾਸ-ਬਾਣੀ ਬੇਨਜ਼ੀਰ ਹੈ।

# ਭਗਤ ਰਵਿਦਾਸ ਅਤੇ ਗੁਰਮਤਿ ਦਰਸ਼ਨ

ਭਗਤ ਰਵਿਦਾਸ ਜੀ ਦੀ ਵਿਚਾਰਧਾਰਾ ਅਤੇ ਗੁਰਮਤਿ ਦਰਸ਼ਨ ਵਿਚ ਇਕ ਬੁਨਿਆਦੀ ਸਾਂਝ ਹੈ। ਉਹ ਇਹ ਕਿ ਦੋਹਾਂ ਵਿਚਾਰ-ਪ੍ਰਣਾਲੀਆਂ ਵਿਚ ਪ੍ਰੇਮਾਭਗਤੀ ਦੇ ਮਾਧਿਅਮ ਦੁਆਰਾ ਪਰਮਾਤਮਾ ਤੱਕ ਪਹੁੰਚਣ ਦਾ ਉਪਦੇਸ਼ ਨਿਹਿਤ ਹੈ। ਇਸ ਲਕਸ਼ ਦੀ ਪ੍ਰਾਪਤੀ ਲਈ ਲੋੜੀਂਦਾ ਆਚਾਰ-ਵਿਹਾਰ ਅਪਨਾਉਣ ਦਾ ਜੋ 'ਕੋਡ' ਨਿਸਚਿਤ ਕੀਤਾ ਗਿਆ ਹੈ, ਉਸ ਪ੍ਰਸੰਗ ਵਿਚ ਵੀ ਦੋਹਾਂ ਵਿਚਾਰ-ਦ੍ਰਿਸ਼ਟੀਆਂ ਵਿਚ ਸਮਾਨਤਾ ਦੇ ਬਹੁਤ ਸਾਰੇ ਧਰਾਤਲ ਮੌਜੂਦ ਹਨ। ਇਹੀ ਕਾਰਨ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਆਪਣੇ ਤੋਂ ਪਹਿਲਾਂ ਹੋ ਚੁਕੇ ਅਤੇ ਆਪਣੇ ਸਮਕਾਲੀ ਕਈ ਸੰਤਾਂ-ਭਗਤਾਂ ਦੀ ਬਾਣੀ ਆਪਣੇ ਪਾਸ ਇਕ 'ਗ੍ਰੰਥ' ਦੇ ਰੂਪ ਵਿਚ ਸਾਂਭੀ ਹੋਈ ਸੀ। 1604 ਈ: ਵਿਚ ਜਦੋਂ ਗੁਰੂ ਅਰਜਨ ਦੇਵ ਜੀ ਨੇ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ' ਦੇ ਸੰਕਲਨ ਦਾ ਵਿਚਾਰ ਬਣਾਇਆ ਤਾਂ ਉਨ੍ਹਾਂ ਨੇ ਨਾ ਕੇਵਲ ਗੁਰਬਾਣੀ ਨੂੰ ਹੀ ਇਸ ਮਹਾਨ ਗ੍ਰੰਥ ਵਿਚ ਸੰਕਲਿਤ ਕੀਤਾ, ਬਲਕਿ ਮਧਕਾਲੀਨ ਭਾਰਤ ਦੇ ਕੁਝ ਅਜਿਹੇ ਸੰਤਾਂ-ਭਗਤਾਂ ਦੀ ਬਾਣੀ ਵੀ ਇਸ ਵਿਚ ਸ਼ਾਮਲ ਕਰ ਲਈ ਜਿਨ੍ਹਾਂ ਦੇ ਵਿਚਾਰਧਾਰਾਈ ਆਧਾਰਾਂ ਦੀ ਗੁਰਮਤਿ ਨਾਲ ਕੁਝ ਸਮਾਨਤਾ ਸੀ। ਇਸੇ ਆਸ਼ੇ ਦੀ ਪੂਰਤੀ ਲਈ ਆਪ ਨੇ ਭਗਤ ਰਵਿਦਾਸ ਜੀ ਦੇ ਵੱਖ ਵੱਖ ਰਾਗਾਂ ਵਿਚ 40 ਸ਼ਬਦ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕਰ ਲਏ।

ਰਵਿਦਾਸ ਜੀ ਦੀ ਬਾਣੀ ਅਤੇ ਗੁਰਮਤਿ ਦਰਸ਼ਨ ਵਿਚ ਸਮਾਨਤਾ ਦੇ ਧਰਾਤਲ ਵਿਚਾਰਧਾਰਾ ਅਤੇ ਅਭਿਵਿਅਕਤੀ ਕਲਾ—ਦੋਹਾਂ ਖੇਤਰਾਂ ਵਿਚ ਹੀ ਢੂੰਡੇ ਜਾ ਸਕਦੇ ਹਨ। ਇਨ੍ਹਾਂ ਵਿਚੋਂ ਕੁਝ ਇਕ ਪ੍ਰਮੁੱਖ ਧਰਾਤਲ ਇਸ ਪ੍ਰਕਾਰ ਹਨ :

**1. ਪਰਮਾਤਮਾ**

ਗੁਰਮਤਿ ਵਿਚ ਪਰਮਾਤਮਾ ਦੇ ਸੰਕਲਪ ਦਾ ਸੂਤਰਬੱਧ ਰੂਪ ਮੂਲ-ਮੰਤਰ ਵਿਚ ਉਪਲਬਧ ਹੈ। ਮੂਲ-ਮੰਤਰ ਦਾ ਸਮੁੱਚਾ ਪਾਠ ਇਸ ਪ੍ਰਕਾਰ ਹੈ :

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥**

ਇਹ ਮੂਲ-ਮੰਤਰ ਜਪੁਜੀ ਸਾਹਿਬ ਦੇ ਆਰੰਭ ਵਿਚ ਦਰਜ ਹੈ। ਇਸ ਤੋਂ ਬਿਨਾ ਇਹ ਹੋਰ ਵੀ ਕਈ ਥਾਵਾਂ ਤੇ ਆਇਆ ਹੈ। ਪਰਮਾਤਮਾ ਨੂੰ ਪਰਿਭਾਸ਼ਿਤ ਕਰਨ ਵਾਲਾ ਅਤੇ ਇਸ ਨਾਲ ਮਿਲਦਾ-ਜੁਲਦਾ ਮੂਲ-ਮੰਤਰ ਭਗਤ ਰਵਿਦਾਸ ਜੀ ਦੁਆਰਾ ਰਚਿਤ, ਰਾਗ ਗਉੜੀ ਵਿਚ ਰਵਿਦਾਸ ਜੀ ਦੇ ਪਦਿਆਂ ਦੇ ਆਰੰਭ ਵਿਚ, ਵੀ ਆਇਆ ਹੈ।

ਦੇਖੋ :

**ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥**

ਇਸ ਤਰ੍ਹਾਂ ਗੁਰਮਤਿ ਦੇ ਮੂਲ-ਮੰਤਰ ਵਿਚ ਮਿਲਦੇ ਪੰਜ ਸੰਕਲਪਾਤਮਕ ਸ਼ਬਦ ਰਵਿਦਾਸ ਜੀ ਦੇ ਮੂਲ-ਮੰਤਰ ਨਾਲ ਪੂਰੀ-ਪੂਰੀ ਸਾਂਝ ਰਖਦੇ ਹਨ। ਗੁਰਮਤਿ ਵਿਚ ਪਰਮਾਤਮਾ ਦੀ ਪਰਿਭਾਸ਼ਾ ਨੂੰ ਵਧੇਰੇ ਸਟੀਕ ਅਤੇ ਸਪੱਸ਼ਟ ਬਣਾਉਣ ਲਈ ਛੇ ਸੰਕਲਪਾਤਮਕ ਸ਼ਬਦ ਹੋਰ ਵਧਾਏ ਗਏ ਹਨ।

ਗੁਰਮਤਿ ਵਿਚ ਪਰਮਾਤਮਾ ਦੇ ਸਰਬ-ਵਿਆਪੀ ਹੋਣ ਦਾ ਪ੍ਰਕਰਣ ਬਹੁਤ ਵਾਰ ਦ੍ਰਿਸ਼ਟੀਗੋਚਰ ਹੁੰਦਾ ਹੈ, ਅਰਥਾਤ ਪਰਮਾਤਮਾ ਹਰ ਇਕ ਜੀਵ-ਜੰਤੂ ਦੇ ਘਟਿ ਘਟਿ ਵਿਚ ਨਿਵਾਸ ਕਰਦਾ ਹੈ। ਜਿਵੇਂ :

**ਸੋ ਅੰਤਰਿ ਸੋ ਬਾਹਰਿ ਅਨੰਤ ॥ ਘਟਿ ਘਟਿ ਬਿਆਪਿ ਰਹਿਆ ਭਗਵੰਤ ॥**
**ਧਰਨਿ ਮਾਹਿ ਆਕਾਸ ਪਇਆਲ ॥ ਸਰਬ ਲੋਕ ਪੂਰਨ ਪ੍ਰਤਿਪਾਲ ॥**

*(ਗਉੜੀ ਸੁਖਮਨੀ ਮਹਲਾ ੫)*

ਇਹੀ ਸੰਕਲਪ ਰਵਿਦਾਸ-ਬਾਣੀ ਦਾ ਕੇਂਦਰੀ ਧੁਰਾ ਹੈ। ਭਗਤ ਰਵਿਦਾਸ ਜੀ ਦਾ ਵੀ ਇਹ ਵਿਸ਼ਵਾਸ ਰਿਹਾ ਹੈ ਕਿ ਸਭ ਹਿਰਦਿਆਂ ਵਿਚ ਉਸੇ ਪਰਮਾਤਮਾ ਦਾ ਨਿਵਾਸ ਹੈ ਜਿਵੇਂ :

**ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋਗਵੈ ਸੋਈ ॥**
**ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ ॥** *(ਰਾਗ ਸੋਰਠਿ)*

ਗੁਰਮਤਿ ਅਨੁਸਾਰ ਪਰਮਾਤਮਾ, ਪਤਿਤ-ਪਾਵਨ ਪਰਵਰਦਗਾਰ ਅਤੇ ਸਰਬ ਰੱਖਿਅਕ ਹੈ। ਉਸ ਉਤੇ ਸੱਚਾ ਵਿਸ਼ਵਾਸ ਰੱਖਣ ਵਾਲੇ ਨੂੰ ਕੋਈ ਔਕੜ ਜਾਂ ਮੁਸ਼ਕਿਲ ਨਹੀਂ ਸਤਾ ਸਕਦੀ। ਉਸ ਪਰਮਾਤਮਾ ਨੂੰ ਹਰ ਪ੍ਰਾਣੀ ਦੀ ਉਪਜੀਵਕਾ ਦਾ ਵੀ ਫ਼ਿਕਰ ਹੈ। ਇਸ ਤੋਂ ਬਿਨਾ ਪਰਮਾਤਮਾ ਦਿਆਲੂ ਅਤੇ ਕ੍ਰਿਪਾਲੂ ਵੀ ਹੈ। ਉਹ ਵੱਡੇ ਵੱਡੇ ਪਾਪੀਆਂ ਤੇ ਘੋਰ ਅਪਰਾਧੀਆਂ ਨੂੰ ਵੀ ਖਿਮਾਂ ਕਰ ਦਿੰਦਾ ਹੈ। ਇਸ ਪ੍ਰਥਾਇ ਗੁਰਬਾਣੀ ਵਿਚ ਲਿਖਿਆ ਗਿਆ ਹੈ ਕਿ :

**ਮੇਹਰਵਾਨੁ ਸਾਹਿਬੁ ਮੇਹਰਵਾਨੁ ਸਾਹਿਬੁ ਮੇਰਾ ਮਿਹਰਵਾਨੁ ॥**
**ਜੀਅ ਸਗਲ ਕਉ ਦੇਇ ਦਾਨੁ ॥**
**ਤੂੰ ਕਾਹੇ ਡੋਲਹਿ ਪ੍ਰਾਣੀਆਂ ਤੁਧੁ ਰਾਖੈਗਾ ਸਿਰਜਣਹਾਰੁ ॥**
**ਜਿਨਿ ਪੈਦਾਇਸਿ ਤੂੰ ਕੀਆ ਸੋਈ ਦੇਇ ਅਧਾਰੁ ॥**
**ਜਿਨ ਉਪਾਈ ਮੇਦਨੀ ਸੋਈ ਕਰਦਾ ਸਾਰੁ ॥**
**ਘਟਿ ਘਟਿ ਮਾਲਕੁ ਦਿਲਾ ਕਾ ਸਚਾ ਪਰਵਦਗਾਰੁ ॥**

*(ਤਿਲੰਗ ਮਹਲਾ 5)*

ਭਗਤ ਰਵਿਦਾਸ ਜੀ ਵੀ ਪਰਮਾਤਮਾ ਦੇ ਦੀਨ-ਬੰਧੂ, ਭਗਤ-ਵੱਛਲ ਅਤੇ ਪਤਿਤ-ਪਾਵਨ ਸਰੂਪ ਵਿਚ ਪੂਰੀ-ਪੂਰੀ ਆਸਥਾ ਰੱਖਦੇ ਹਨ। ਦੇਖੋ :

ਜਉ ਪੈ ਹਮ ਨਾ ਪਾਪ ਕਰੰਤਾ ਅਹੇ ਅਨੰਤਾ॥
ਪਤਿਤ ਪਾਵਨ ਨਾਮੁ ਕੈਸੇ ਹੁੰਤਾ॥ ਰਹਾਉ॥
ਤੁਮ ਜੁ ਨਾਇਕ ਆਛਹੁ ਅੰਤਰਜਾਮੀ॥
ਪ੍ਰਭੂ ਤੇ ਜਨੁ ਜਾਨੀਐ ਜਨ ਤੇ ਸੁਆਮੀ॥ *(ਸਿਰੀ ਰਾਗੁ)*

## 2. ਗੁਰੂ ਦਾ ਮਹੱਤਵ

ਗੁਰਮਤਿ ਵਿਚ ਗੁਰੂ ਨੂੰ ਅਤਿਅੰਤ ਮਹੱਤਵਪੂਰਨ ਮੰਨਿਆ ਗਿਆ ਹੈ ਅਤੇ ਸਪਸ਼ਟ ਕੀਤਾ ਗਿਆ ਹੈ ਕਿ ਗੁਰੂ ਦੀ ਕ੍ਰਿਪਾ ਤੋਂ ਬਿਨਾਂ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੋ ਸਕਦੀ। ਪਰੰਤੂ ਗੁਰੂ ਦੇ ਸੰਕਲਪ ਸਬੰਧੀ ਗੁਰਮਤਿ ਦੇ ਸਿਧਾਂਤ ਰਵਾਇਤੀ ਸਿਧਾਤਾਂ ਤੋਂ ਹੱਟ ਕੇ ਹਨ। ਕਈ ਧਰਮਾਂ ਵਿਚ ਗੁਰੂ ਨੂੰ ਪਰਮਾਤਮਾ ਵਲੋਂ ਭੇਜਿਆ ਗਿਆ ਇਕ ਵਿਸ਼ੇਸ਼ ਦੂਤ ਜਾਂ 'ਪੈਗੰਬਰ' ਮੰਨਿਆ ਜਾਂਦਾ ਹੈ। ਗੁਰਮਤਿ ਇਸ ਧਾਰਣਾ ਨੂੰ ਸਵੀਕਾਰ ਨਹੀਂ ਕਰਦੀ। ਇਸੇ ਤਰ੍ਹਾਂ ਗੁਰਬਾਣੀ ਵਿਚ 'ਦੇਹਧਾਰੀ' ਗੁਰੂ ਦੇ ਸੰਕਲਪ ਨੂੰ ਵੀ ਬਹੁਤੀ ਮਾਨਤਾ ਨਹੀਂ ਦਿੱਤੀ ਗਈ। ਇਸ ਪ੍ਰਸੰਗ ਵਿਚ ਕੁਝ ਦ੍ਰਿਸ਼ਟਾਂਤ ਦੇਖੋ:

ਕਵਣੁ ਮੂਲੁ ਕਵਣੁ ਮਤਿ ਵੇਲਾ॥
ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ॥
..... ...... .......
ਪਵਨ ਅਰੰਭੁ ਸਤਿਗੁਰ ਮਤਿ ਵੇਲਾ॥
ਸ਼ਬਦ ਗੁਰੂ ਸੁਰਤਿ ਧੁਨਿ ਚੇਲਾ॥ *(ਰਾਗ ਰਾਮਕਲੀ ਮਹਲਾ ੧)*

ਅਤੇ ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤ ਸਾਰੇ॥
ਗੁਰਬਾਣੀ ਕਹੈ ਸੇਵਕ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥
*(ਨਟ ਨਰਾਇਨ ਮਹਲਾ 4)*

ਰਵਿਦਾਸ ਬਾਣੀ ਵਿਚ ਵੀ ਗੁਰੂ ਦੇ ਮਹੱਤਵ ਨੂੰ ਸਵੀਕਾਰ ਕੀਤਾ ਗਿਆ ਹੈ। ਆਪ ਦੀ ਬਾਣੀ ਵਿਚ ਵੀ ਕਿਸੇ ਦੇਹਧਾਰੀ ਗੁਰੂ ਦਾ ਹਵਾਲਾ ਉਪਲਬਧ ਨਹੀਂ ਹੁੰਦਾ। ਸਾਧੂ, ਸੰਤ, ਸਾਧ ਸੰਗਤ ਆਦਿਕ ਦੇ ਹਵਾਲੇ ਤਾਂ ਦ੍ਰਿਸ਼ਟੀਗੋਚਰ ਹੁੰਦੇ ਹਨ ਪਰ ਕਿਸੇ ਵਿਅਕਤੀ ਵਿਸ਼ੇਸ਼ ਨੂੰ ਗੁਰੂ ਵਜੋਂ ਧਾਰਣ ਕਰਨ ਦਾ ਕੋਈ ਬ੍ਰਿਤਾਂਤ ਆਪ ਦੀ ਬਾਣੀ ਵਿਚ ਦ੍ਰਿਸ਼ਟੀਗੋਚਰ ਨਹੀਂ ਹੁੰਦਾ। ਆਪ ਪਰਮਾਤਮਾ ਨੂੰ ਹੀ ਗੁਰੂ ਵਜੋਂ ਗ੍ਰਹਿਣ ਕਰਦੇ ਪ੍ਰਤੀਤ ਹੁੰਦੇ ਹਨ। ਦੇਖੋ:

ਸੰਤੁ ਤੁਝੀ ਤਨੁ ਸੰਗਤਿ ਪ੍ਰਾਨ॥
ਸਤਿਗੁਰੂ ਗਿਆਨ ਜਾਨੈ ਸੰਤ ਦੇਵਾ ਦੇਵ॥
ਸੰਤ ਕੀ ਸੰਗਤਿ ਸੰਤ ਕਥਾ ਰਸੁ॥
ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ॥ ਰਹਾਉ॥ *(ਰਾਗ ਆਸਾ)*

## 3. ਰਹੁਰੀਤਾਂ ਤੇ ਕਰਮ-ਕਾਂਡ

ਗੁਰਮਤਿ ਵਿਚ ਰੂੜ੍ਹੀਗ੍ਰਸਤ ਰਹੁਰੀਤਾਂ ਅਤੇ ਕਰਮ-ਕਾਂਡ ਦੀ ਬੜੀ ਕਰੜੀ

ਆਲੋਚਨਾ ਦ੍ਰਿਸ਼ਟੀਗੋਚਰ ਹੁੰਦੀ ਹੈ। ਬ੍ਰਾਹਮਣਵਾਦੀ ਧਰਮ-ਵਿਵਸਥਾ ਵਿਚ ਰਹੁਰੀਤਾਂ ਅਤੇ ਕਰਮ-ਕਾਂਡ ਦੁਆਰਾ ਵਿਅਕਤੀ ਦਾ ਸ਼ੋਸ਼ਣ ਕੀਤਾ ਜਾਂਦਾ ਸੀ। ਵਿਅਕਤੀ ਨੂੰ ਤਰ੍ਹਾਂ-ਤਰ੍ਹਾਂ ਦੇ ਨੇਮਾਂ, ਵਰਤਾਂ, ਤੀਰਥ-ਸਥਾਨਾਂ, ਅਨੁਸ਼ਠਾਨਾਂ ਵਿਚ ਭੁਚਲਾ ਕੇ ਉਸ ਦੀ ਸੁਤੰਤਰਤਾ ਅਤੇ ਸਵੈ-ਇੱਛਾ ਨੂੰ ਕੁਚਲ ਦਿੱਤਾ ਜਾਂਦਾ ਸੀ। ਗੁਰੂ ਨਾਨਕ ਦੇਵ ਜੀ ਅਤੇ ਹੋਰ ਗੁਰੂ ਸਾਹਿਬਾਨ ਨੇ ਇਹੋ-ਜਿਹੇ ਮਾਨਵ ਵਿਰੋਧੀ ਕਰਮ-ਕਾਂਡਾਂ ਦੇ ਵਿਰੁੱਧ ਆਵਾਜ਼ ਬੁਲੰਦ ਕੀਤੀ। ਜਿਵੇਂ :

**ਜੋ ਪਾਥਰ ਕਉ ਕਹਤੇ ਦੇਵ॥ ਤਾ ਕੀ ਬਿਰਥਾ ਹੋਵੈ ਸੇਵ॥**
**ਜੋ ਪਾਥਰ ਕੀ ਪਾਈ ਪਾਇ॥ ਤਿਸ ਕੀ ਘਾਲ ਅਜਾਈ ਜਾਇ॥**

*(ਭੈਰਉ ਮਹਲਾ ੫)*

**ਪੰਡਿਤ ਭੂਲੇ ਦੂਜੇ ਲਾਗੇ ਮਾਇਆ ਕੇ ਵਾਪਾਰ॥**
**ਅੰਤਰਿ ਤ੍ਰਿਸਨਾ ਭੁਖ ਹੈ ਮੂਰਖ ਭੁਖਿਆਂ ਮੁਏ ਗਵਾਰ॥** *(ਸੋਰਠਿ ਮਹਲਾ ੩)*

**ਅੰਨ ਨ ਖਾਹਿ ਦੇਹੀ ਦੁਖ ਦੀਜੈ॥**
**ਬਿਨੁ ਗੁਰ ਗਿਆਨ ਤ੍ਰਿਪਤਿ ਨਹਿ ਥੀਜੈ॥** *(ਰਾਮਕਲੀ ਮਹਲਾ ੧)*

**ਸਗਨ ਅਪਸਗਨ ਤਿਸ ਕਉ ਲਗਹਿ**
**ਜਿਸ ਚੀਤ ਨ ਆਵੈ॥** *(ਆਸਾ ਮਹਲਾ ੫)*

ਭਗਤ ਰਵਿਦਾਸ ਜੀ ਦੀ ਬਾਣੀ ਵਿਚ ਵੀ ਕਰਮ-ਕਾਂਡਾਂ ਦੀ ਨਿਹਫ਼ਲਤਾ ਸਬੰਧੀ ਸਪਸ਼ਟ ਰੂਪ ਵਿਚ ਟਿੱਪਣੀਆਂ ਕੀਤੀਆਂ ਗਈਆਂ ਹਨ। ਰਾਗ ਗੂਜਰੀ ਦੇ ਇਕ ਸ਼ਬਦ ਵਿਚ ਠਾਕਰ ਨੂੰ ਦਿੱਤੀ ਜਾਣ ਵਾਲੀ ਨੈਵੇਦਯ-ਸਾਮਗਰੀ ਦਾ ਉਪਹਾਸ ਉਠਾਉਂਦੇ ਹੋਏ ਆਪ ਫੁਰਮਾਉਂਦੇ ਹਨ ਕਿ ਦੁੱਧ ਵੱਛੇ ਦੁਆਰਾ ਜੂਠਾ ਹੁੰਦਾ ਹੈ ; ਫੁਲਾਂ ਦੀ ਸੁੱਚਮ, ਭੌਰੇ ਨਸ਼ਟ ਕਰ ਦਿੰਦੇ ਹਨ ; ਚੰਦਨ, ਸਰਪ-ਛੋਹ ਨਾਲ ਅਪਵਿੱਤਰ ਹੋ ਜਾਂਦਾ ਹੈ। ਇਸ ਤਰ੍ਹਾਂ ਬ੍ਰਾਹਮਣਾਂ ਦੁਆਰਾ ਦਰਸਾਈ ਗਈ ਸੁੱਚਮਤਾ ਕਿਥੇ ਰਹਿ ਜਾਂਦੀ ਹੈ ? ਇਸੇ ਲਈ ਆਪ ਫੁਰਮਾਉਂਦੇ ਹਨ ਕਿ ਪਰਮਾਤਮਾ ਸਾਹਵੇਂ ਕਰਮ-ਕਾਂਡ ਦਾ ਪਾਖੰਡ ਕਰਨ ਦੀ ਬਜਾਇ ਆਪਣੇ ਆਪੇ ਦਾ ਪੂਰਨ-ਸਮਰਪਣ ਕਰਨ ਨਾਲ ਹੀ ਮੁਕਤੀ ਪ੍ਰਾਪਤ ਹੋ ਸਕਦੀ ਹੈ :

**ਤਨੁ ਮਨੁ ਅਰਪਉ ਪੂਜ ਚਰਾਵਉ॥**
**ਗੁਰਪ੍ਰਸਾਦਿ ਨਿਰੰਜਨੁ ਪਾਵਉ॥**
**ਪੂਜਾ ਅਰਚਾ ਆਹਿ ਨ ਤੋਰੀ॥**
**ਕਹਿ ਰਵਿਦਾਸ ਕਵਨ ਗਤਿ ਮੋਰੀ॥** *(ਰਾਗੁ ਗੁਜਰੀ)*

ਇਸੇ ਤਰ੍ਹਾਂ ਆਰਤੀ ਕਰਮ ਨੂੰ ਮਿਥਿਆ ਅਤੇ ਅਪ੍ਰਮਾਣੀਕ ਸਿੱਧ ਕਰਦੇ ਹੋਏ ਆਪ ਫੁਰਮਾਉਂਦੇ ਹਨ :

**ਨਾਮੁ ਤੇਰੋ ਆਰਤੀ ਮਜਨੁ ਮੁਰਾਰੇ॥**
**ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ॥ ਰਹਾਉ॥**

ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ ॥ ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥
ਨਾਮੁ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ ॥

*(ਰਾਗ ਧਨਾਸਰੀ)*

## 4. ਸਮਾਜਿਕ ਬਣਤਰ ਅਤੇ ਜ਼ਾਤ-ਪਾਤ

ਭਾਰਤੀ ਸਮਾਜ ਜ਼ਾਤ-ਪਾਤ ਅਤੇ ਵਰਣ-ਵਿਵਸਥਾ ਉਤੇ ਆਧਾਰਿਤ ਇਕ ਰੂੜ੍ਹੀਵਾਦ ਸਮਾਜ ਹੈ। ਇਸ ਸਮਾਜ ਵਿਚ ਜ਼ਾਤ-ਪਾਤ ਦੀ ਵਰਗ-ਵੰਡ ਏਨੀ ਕਠੋਰ ਹੈ ਕਿ ਮਨੁੱਖ-ਮਨੁੱਖ ਦਰਮਿਆਨ ਵਿਤਕਰਾ ਕੀਤਾ ਜਾਂਦਾ ਹੈ। ਸ਼ੂਦਰ ਜਾਤੀ ਵਿਚ ਜਨਮ ਲੈਣ ਵਾਲੇ ਵਿਅਕਤੀਆਂ ਨੂੰ ਪਰਮਾਤਮਾ ਦੇ ਮੰਦਰ ਵਿਚ ਜਾ ਕੇ ਪੂਜਾ-ਪਾਠ ਕਰਨ ਦਾ ਅਧਿਕਾਰ ਵੀ ਨਹੀਂ ਸੀ। ਇਸ ਪ੍ਰਸੰਗ ਵਿਚ ਭਗਤ ਨਾਮਦੇਵ ਜੀ ਸ਼ੂਦਰ ਜਾਤੀ ਵਿਚ ਜਨਮੇ ਵਿਅਕਤੀ ਦੀ ਪੀੜਾ ਨੂੰ ਅਭਿਵਿਅਕਤ ਕਰਦੇ ਹੋਏ ਫੁਰਮਾਉਂਦੇ ਹਨ ;

ਹਸਤ ਖੇਲਤ ਤੇਰੇ ਦੇਹੁਰੇ ਆਇਆ ॥
ਭਗਤਿ ਕਰਤ ਨਾਮਾ ਪਕਰਿ ਉਠਾਇਆ ॥
ਹੀਨੜੀ ਜਾਤਿ ਮੇਰੀ ਜਾਦਮ ਰਾਇਆ ॥
ਛੀਪੇ ਕੇ ਜਨਮਿ ਕਾਹੇ ਕਉ ਆਇਆ ॥ *(ਰਾਗ ਭੈਰਉ)*

ਰਵਿਦਾਸ-ਬਾਣੀ ਵਿਚ ਵੀ ਭਾਰਤੀ ਸਮਾਜ ਦੀ ਅਜਿਹੀ ਬੇਰਹਿਮ ਬਣਤਰ ਵੱਲ ਬੜੇ ਭਾਵ-ਪੂਰਤ ਸੰਕੇਤ ਹੋਏ ਹਨ। ਆਪ ਦਾ ਜਨਮ ਵੀ ਇਕ ਨੀਚ ਸਮਝੀ ਜਾਣ ਵਾਲੀ ਚਮਾਰ ਜਾਤੀ ਵਿਚ ਹੋਇਆ, ਪ੍ਰੰਤੂ ਪ੍ਰਭੂ-ਭਗਤੀ ਦੇ ਬਲ ਨਾਲ ਆਪ ਨੇ ਇਸ ਜਾਤੀ ਨੂੰ ਵੀ ਅਤਿਅੰਤ ਗੌਰਵਮਈ ਬਣਾ ਦਿੱਤਾ। ਰਵਿਦਾਸ ਜੀ ਫੁਰਮਾਉਂਦੇ ਹਨ :

ਨਾਗਰ ਜਨਾ ਮੇਰੀ ਜਾਤਿ ਬਿਖਿਆਤ ਚਮਾਰੰ ॥
ਰਿਦੈ ਰਾਮ ਗੋਬਿੰਦ ਸਾਰੰ ॥ਰਹਾਉ॥
....... ..... .....
ਮੇਰੀ ਜਾਤਿ ਕੁਟ ਬਾਂਢਲਾ ਢੋਰ ਢਵੰਤਾ
ਨਿਤਹਿ ਬਾਨਾਰਸੀ ਆਸ ਪਾਸਾ ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ
ਤੇਰੇ ਨਾਮਿ ਸਰਣਾਇ ਰਵਿਦਾਸੁ ਦਾਸਾ ॥ *(ਰਾਗ ਮਲਾਰ)*

ਐਸੀ ਲਾਲ ਤੁਝ ਬਿਨੁ ਕਉਨ ਕਰੈ ॥
ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰ ਧਰੈ ॥ਰਹਾਉ॥
ਜਾ ਕੀ ਛੋਤਿ ਜਗਤ ਕਉ ਲਾਗੈ ਤਾਂ ਪਰ ਤੂਹੀ ਢਰੈ ॥
ਨੀਚਹੁ ਊਚ ਕਰੈ ਮੇਰਾ ਗੋਬਿੰਦ ਕਾਹੂ ਤੇ ਨ ਡਰੈ ॥ *(ਰਾਗ ਮਾਰੂ)*

ਭਗਤ-ਬਾਣੀ ਦੀ ਇਹ ਪਰੰਪਰਾ ਗੁਰਮਤਿ ਵਿਚ ਵੀ ਗਤੀਸ਼ੀਲ ਰਹੀ ਹੈ। ਸਿੱਖ ਗੁਰੂ ਸਾਹਿਬਾਨ ਨੇ ਜਾਤੀ-ਪ੍ਰਣਾਲੀ ਨੂੰ ਮਾਨਵ-ਵਿਰੋਧੀ ਦਰਸਾਉਂਦਿਆਂ ਹੋਇਆਂ ਇਸ ਪ੍ਰਣਾਲੀ ਉਤੇ ਬੜੇ ਜ਼ੋਰਦਾਰ ਪ੍ਰਹਾਰ ਕੀਤੇ। ਉਦਾਹਰਣ ਲਈ :



 

ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ ॥
ਸਾ ਜਾਤਿ ਸਾ ਪਾਤਿ ਹੈ ਜੇਹੇ ਕਰਮ ਕਮਾਇ ॥ *(ਪ੍ਰਭਾਤੀ ਮਹਲਾ ੩)*

ਚਾਰੇ ਵਰਨ ਆਖੈ ਸਭੁ ਕੋਈ ॥
ਬ੍ਰਹਮ ਬਿੰਦੁ ਤੇ ਸਭ ਓਪਤਿ ਹੋਈ ॥
ਮਾਟੀ ਏਕ ਸਗਲ ਸੰਸਾਰਾ ॥
ਬਹੁ ਬਿਧਿ ਭਾਂਡੇ ਘੜੈ ਕੁਮਾਰਾ ॥ *(ਭੈਰਉ ਮਹਲਾ ੩)*

## 5. ਜੀਵਨ ਮਨੋਰਥ : ਸਿਮਰਨ ਤੇ ਭਗਤੀ

ਗੁਰਮਤਿ ਅਤੇ ਭਗਤ ਰਵਿਦਾਸ ਜੀ ਦੀ ਵਿਚਾਰਧਾਰਾ ਇਕ ਹੋਰ ਸਾਂਝ, ਜੀਵਨ-ਮਨੋਰਥ ਦੀ ਹੈ। ਦੋਹਾਂ ਵਿਚ ਹੀ ਮੁਕਤੀ ਦੀ ਪ੍ਰਾਪਤੀ ਨੂੰ ਜੀਵਨ ਦਾ ਇਕੋ-ਇਕ ਮਨੋਰਥ ਮਿਥਿਆ ਗਿਆ ਹੈ। ਮੱਧਕਾਲੀਨ ਵਿਚਾਰਧਾਰਾ ਦੇ ਇਹ ਦੋਵੇਂ ਪ੍ਰਮੁਖ ਸੁਰ ਮਾਇਆ ਦੇ ਲੋਭ ਤੋਂ ਉਪਰ ਉੱਠ ਕੇ ਵਿਅਕਤੀ ਨੂੰ ਪਰਮਾਤਮਾ ਦੇ ਨਾਮ ਨਾਲ ਜੁੜਨ ਦਾ ਉਪਦੇਸ਼ ਦਿੰਦੇ ਹਨ। ਇਸ ਪ੍ਰਥਾਇ ਰਵਿਦਾਸ ਜੀ ਦਾ ਇਕ ਫੁਰਮਾਣ ਦੇਖੋ :

ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ ॥
ਹਰਿ ਸਿਮਰਤ ਜਨ ਗਏ ਨਿਸਤਰਿ ਤਰੇ ॥ *(ਰਾਗ ਆਸਾ)*

ਜਹ ਜਹ ਜਾਉ ਤਹਾ ਤੇਰੀ ਸੇਵਾ ॥
ਤੁਮ ਸੋ ਠਾਕੁਰ ਅਉਰ ਨ ਦੇਵਾ ॥
ਤੁਮਰੇ ਭਜਨ ਕਟਹਿ ਜਮ ਫਾਂਸਾ ॥
ਭਗਤਿ ਹੇਤ ਗਾਵੈ ਰਵਿਦਾਸਾ ॥ *(ਰਾਗ ਸੋਰਠਿ)*

ਗੁਰਬਾਣੀ ਵਿਚ ਵੀ ਥਾਂ-ਪੁਰ-ਥਾਂ ਮਨੁੱਖੀ ਜੀਵਨ ਦੀ ਇਹੀ ਪ੍ਰਯੋਜਨ ਮਿਥਿਆ ਗਿਆ ਹੈ। ਗੁਰੂ ਸਾਹਿਬਾਨ ਅਨੁਸਾਰ ਆਤਮਾ ਅਤੇ ਪਰਮਾਤਮਾ ਦਾ ਸਹਿਜ-ਸਥਾਈ ਸੰਜੋਗ ਹੀ ਮਨੁੱਖੀ ਜੀਵਨ ਦਾ ਆਦਰਸ਼ ਹੈ। ਇਸੇ ਵਿਚ ਪਰਮਾਨੰਦ ਛਿਪਿਆ ਹੋਇਆ ਹੈ ਅਤੇ ਇਸ ਅਵਸਥਾ ਦਾ ਨਾਮ ਹੀ ਮੁਕਤੀ ਜਾਂ ਪਰਮ-ਪਦ ਹੈ। ਦੇਖੋ :

ਭਈ ਪਰਾਪਤਿ ਮਾਨੁਖ ਦੇਹੁਰੀਆ ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥
ਅਵਰਿ ਕਾਜ ਤੇਰੈ ਕਿਤੈ ਨ ਕਾਮ ॥
ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ ॥ *(ਆਸਾ ਮਹਲਾ ੫)*

ਰਾਮ ਸਿਮਰ ਰਾਮ ਸਿਮਰ ਇਹੈ ਤੇਰੈ ਕਾਜਿ ਹੈ ॥
ਮਾਇਆ ਕੋ ਸੰਗੁ ਤਿਆਗਿ ਪ੍ਰਭ ਜੂ ਕੀ ਸਰਨਿ ਲਾਗ ॥
ਜਗਤ ਸੁਖ ਮਾਨੁ ਮਿਥਿਆ ਝੂਠੋ ਸਭ ਸਾਜੁ ਹੈ ॥ *(ਜੈਜਾਵੰਤੀ ਮਹਲਾ ੯)*

ਭਗਤ ਰਵਿਦਾਸ ਜੀ ਦੀ ਬਾਣੀ ਅਤੇ ਗੁਰਬਾਣੀ ਵਿਚ ਪ੍ਰੇਮਾ ਭਗਤੀ ਨੂੰ ਪ੍ਰਭੂ ਪ੍ਰਾਪਤੀ ਲਈ ਸਰਵ-ਸ਼ਿਰੋਮਣੀ ਮਾਧਿਅਮ ਮੰਨਿਆ ਗਿਆ ਹੈ। ਪ੍ਰੇਮ ਦੇ ਰਿਸ਼ਤੇ ਦੀ





 

ਅਭਿਵਿਅਕਤੀ ਲਈ ਕ੍ਰਿਸ਼ਨ ਜੀ ਅਤੇ ਗੋਪੀਆਂ ਦੇ ਪਰਸਪਰ ਪ੍ਰੇਮ ਨੂੰ ਵੀ ਮਾਧਿਅਮ ਬਣਾਇਆ ਗਿਆ ਹੈ ਜੋ ਕੇਵਲ ਇਕ ਦ੍ਰਿਸ਼ਟਾਂਤ ਮਾਤਰ ਹੀ ਹੈ। ਜਿਵੇਂ :

**ਮੂ ਲਾਲਨ ਸਿਉ ਪ੍ਰੀਤਿ ਬਨੀ ॥ਰਹਾਉ॥**
**ਤੋਰੀ ਨ ਤੂਟੈ ਛੋਰੀ ਨ ਛੂਟੈ ਐਸੀ ਮਾਧਉ ਖਿੰਚਤਨੀ ॥**
**ਦਿਨਸ ਰੈਨਿ ਮਨ ਮਾਹਿ ਬਸਤੁ ਹੈ ਤੂ ਕਰਿ ਕਿਰਪਾ ਪ੍ਰਭ ਅਪਨੀ ॥**
**ਬਲਿ ਬਲਿ ਜਾਉ ਸਿਆਮ ਸੁੰਦਰ ਕਉ ਅਕਥ ਕਥਾ ਜਾ ਕੀ ਬਾਤ ਸੁਨੀ ॥**
**ਜਨ ਨਾਨਕ ਦਾਸਨਿ ਦਾਸੁ ਕਹੀਅਤ ਹੈ ਮੋਹਿ ਕਰਹੁ ਕ੍ਰਿਪਾ ਠਾਕੁਰ ਅਪੁਨੀ ॥**

*(ਬਿਲਾਵਲੁ ਮਹਲਾ ੫)*

ਇਸੇ ਤਰ੍ਹਾਂ ਰਵਿਦਾਸ ਬਾਣੀ ਵਿਚ ਭਗਤ ਦੀ ਭਾਵ-ਬਿਹਬਲਤਾ ਦਾ ਸਜੀਵ ਚਿਤ੍ਰਣ ਹੋਇਆ ਹੈ। ਰਵਿਦਾਸ ਜੀ ਆਪਣੀ ਸਮੁੱਚੀ ਅਧਿਆਤਮਕ ਵਿਚਾਰਧਾਰਾ ਨੂੰ ਭਗਤੀ ਭਾਵਨਾ ਦੇ ਮਾਧਿਅਮ ਦੁਆਰਾ ਹੀ ਅਭਿਵਿਅਕਤ ਕਰਦੇ ਹਨ। ਦੇਖੋ :

**ਜਉ ਤੁਮ ਗਿਰਿਵਰ ਤਉ ਹਮ ਮੋਰਾ ॥**
**ਜਉ ਤੁਮ ਚੰਦ ਹਮ ਭਏ ਹੈਂ ਚਕੋਰਾ ॥**
**ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀ ਤੋਰਹਿ ॥**
**ਤੁਮ ਸਿਉ ਤੋਰਿ ਕਵਨ ਸਿਉ ਜੋਰਹਿ ॥ਰਹਾਉ॥**
**ਜਉ ਤੁਮ ਦੀਵਰਾ ਤਉ ਹਮ ਬਾਤੀ ॥**
**ਜਉ ਤੁਮ ਤੀਰਥ ਤਉ ਹਮ ਜਾਤੀ ॥**
**ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥**
**ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥** *(ਰਾਗ ਸੋਰਠਿ)*

ਇਸ ਸੰਖੇਪ ਜਹੇ ਤੁਲਨਾਤਮਕ ਅਧਿਐਨ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਰਵਿਦਾਸ ਬਾਣੀ ਅਤੇ ਗੁਰਬਾਣੀ ਵਿਚ ਪਰਸਪਰ ਸਾਂਝ ਦੇ ਬਹੁਤ ਸਾਰੇ ਆਧਾਰ ਮੌਜੂਦ ਹਨ। ਦਾਰਸ਼ਨਿਕ ਸੰਕਲਪਾਂ ਦੇ ਵਿਸ਼ਲੇਸ਼ਣ ਦੁਆਰਾ ਇਹ ਸਾਂਝ ਹੋਰ ਵੀ ਪਰਿੱਪਕ ਰੂਪ ਵਿਚ ਸਾਹਮਣੇ ਆ ਜਾਂਦੀ ਹੈ। ਇਸੇ ਤਰ੍ਹਾਂ ਕਾਵਿ ਰੂਪਾਂ, ਅਲੰਕਾਰ-ਵਿਧਾਨ, ਰਸ-ਯੋਜਨਾ ਅਤੇ ਭਾਸ਼ਾ ਪ੍ਰਯੋਗ ਦੀ ਦ੍ਰਿਸ਼ਟੀ ਤੋਂ ਵੀ ਰਵਿਦਾਸ ਬਾਣੀ ਅਤੇ ਗੁਰਬਾਣੀ ਵਿਚ ਬਹੁਤ ਨੇੜਤਾ ਹੈ। ਗੁਰਮਤਿ ਦਰਸ਼ਨ ਅਤੇ ਗੁਰਬਾਣੀ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਇਹ ਰਹੀ ਹੈ ਕਿ ਇਥੇ ਮੱਧ ਕਾਲ ਦੇ ਸਮੁਚੇ ਅਧਿਆਤਮਕ ਵਿਰਸੇ ਦਾ ਰੂਪਾਂਤਰਣ ਉਪਲਬਧ ਹੈ। ਫ਼ਰੀਦ, ਨਾਮਦੇਵ, ਕਬੀਰ, ਰਵਿਦਾਸ ਅਤੇ ਮੱਧ ਕਾਲ ਦੇ ਸਮੁਚੇ ਸੰਤਾਂ-ਭਗਤਾਂ ਦੇ ਅਧਿਆਤਮਕ ਸਰੋਕਾਰ ਨਾ ਕੇਵਲ ਗੁਰਬਾਣੀ ਵਿਚ ਸਾਂਭੇ ਹੀ ਗਏ ਹਨ ਬਲਕਿ ਵੱਖ ਵੱਖ ਗੁਰੂ ਸਾਹਿਬਾਨ ਦੀ ਬਾਣੀ ਵਿਚ ਇਨ੍ਹਾਂ ਸਰੋਕਾਰਾਂ ਦਾ ਰੂਪਾਂਤਰਣ ਵੀ ਉਪਲਬਧ ਹੁੰਦਾ ਹੈ। ਇਹੀ ਕਾਰਨ ਹੈ ਕਿ ਗੁਰਬਾਣੀ ਮਨੁੱਖ-ਮਾਤਰ ਨੂੰ ਸੇਧ ਦੇਣ ਵਾਸਤੇ ਇਕ ਸੰਪੂਰਨ ਪ੍ਰਵਚਨ ਦਾ ਦਰਜਾ ਹਾਸਲ ਕਰ ਗਈ ਹੈ।

# ਭਗਤ ਨਾਮਦੇਵ ਅਤੇ ਭਗਤ ਰਵਿਦਾਸ

## (ਸਾਂਝੇ ਵਿਚਾਰਧਾਰਾਈ ਆਧਾਰ)

ਭਗਤ ਨਾਮਦੇਵ (1270-1350) ਅਤੇ ਭਗਤ ਰਵਿਦਾਸ (1376-1527) ਨਿਰਗੁਣ ਭਗਤੀ ਕਾਵਿ ਪਰੰਪਰਾ ਦੀਆਂ ਦੋ ਮਹੱਤਵਪੂਰਨ ਕੜੀਆਂ ਹਨ। ਇਨ੍ਹਾਂ ਦੋਹਾਂ ਭਗਤ ਕਵੀਆਂ ਨੇ ਲਗਪਗ ਢਾਈ ਸੌ ਵਰ੍ਹੇ ਭਾਰਤ ਵਿਚ ਭਗਤੀ ਕਾਵਿ ਧਾਰਾ ਦੀ ਪ੍ਰਤੀਨਿਧਤਾ ਕੀਤੀ। ਤੇਰ੍ਹਵੀਂ ਸਦੀ ਤੋਂ ਲੈ ਕੇ ਸੋਲ੍ਹਵੀਂ ਸਦੀ ਦੇ ਆਰੰਭ ਤੱਕ ਭਾਰਤ ਵਿਚ ਸੁਲਤਾਨਾਂ ਦਾ ਰਾਜ ਰਿਹਾ ਅਤੇ ਇਸੇ ਲਈ ਇਤਿਹਾਸ ਵਿਚ ਇਸ ਕਾਲ ਨੂੰ 'ਸਲਤਨਤ ਕਾਲ' ਦੇ ਰੂਪ ਵਿਚ ਯਾਦ ਕੀਤਾ ਜਾਂਦਾ ਹੈ। ਇਸ ਕਾਲ ਵਿਚ ਭਾਰਤ ਵਰਸ਼ ਉਤੇ ਗੁਲਾਮ ਖਾਨਦਾਨ, ਖਿਲਜੀ ਖਾਨਦਾਨ, ਤੁਗ਼ਲਕ ਖਾਨਦਾਨ ਅਤੇ ਲੋਧੀਆਂ ਆਦਿਕ ਦਾ ਰਾਜ ਰਿਹਾ। ਸਲਤਨਤ ਦੇ ਪਹਿਲੇ ਬਾਦਸ਼ਾਹ ਕੁਤਬੁੱਦੀਨ ਐਬਕ ਤੋਂ ਲੈ ਕੇ ਆਖਰੀ ਬਾਦਸ਼ਾਹ ਇਬਰਾਹੀਮ ਤੋਧੀ ਤਕ ਭਾਰਤ ਵਿਚ ਇਸਲਾਮੀ ਹਕੂਮਤ ਪੱਕੇ ਪੈਰਾਂ ਤੇ ਖੜੀ ਹੋ ਚੁਕੀ ਸੀ। ਇਸ ਦੌਰ ਦੇ ਬਾਦਸ਼ਾਹਾਂ ਨੇ ਇਸਲਾਮ ਨੂੰ ਪ੍ਰਚਾਰਨ ਅਤੇ ਕੁਫ਼ਰ ਨੂੰ ਸਮਾਪਤ ਕਰਨ ਵਾਸਤੇ ਹਿੰਦੂਆਂ ਉਤੇ ਬਹੁਤ ਜ਼ੁਲਮ ਕੀਤੇ। ਹਿੰਦੂਆਂ ਨਾਲ ਸਰਕਾਰੀ ਨੌਕਰੀਆਂ ਦੇ ਸਿਲਸਿਲੇ ਵਿਚ ਵਿਤਕਰਾ ਕੀਤਾ ਜਾਂਦਾ ਸੀ। ਫ਼ੌਜ ਅਤੇ ਦਰਬਾਰ ਵਿਚ ਉਚੀਆਂ ਪਦਵੀਆਂ ਉੱਪਰ ਕੇਵਲ ਮੁਸਲਮਾਨ ਹੀ ਬਿਰਾਜਮਾਨ ਸਨ। ਹਿੰਦੂਆਂ ਉਪਰ ਜਜ਼ੀਆ ਵਰਗੇ ਟੈਕਸ ਲਗਾਏ ਗਏ। ਇਨ੍ਹਾਂ ਟੈਕਸਾਂ ਤੋਂ ਬਚਣ ਲਈ ਅਤੇ ਚੰਗੀਆਂ ਨੌਕਰੀਆਂ ਪ੍ਰਾਪਤ ਕਰਨ ਲਈ ਬਹੁਤ ਸਾਰੇ ਹਿੰਦੂ ਧੜਾਧੜ ਇਸਲਾਮ ਵਿਚ ਦਾਖਲ ਹੋ ਰਹੇ ਸਨ। ਬੇਸ਼ੱਕ ਹਿੰਦੂਆਂ ਤੋਂ ਨਵੇਂ-ਨਵੇਂ ਬਣੇ ਇਨ੍ਹਾਂ ਮੁਸਲਮਾਨਾਂ ਨੂੰ ਪੁਰਾਣੇ ਮੁਸਲਮਾਨ ਬਹੁਤੀ ਇੱਜ਼ਤ ਨਹੀਂ ਸਨ ਦਿੰਦੇ ਤਾਂ ਵੀ ਉਨ੍ਹਾਂ ਦੀ ਹਾਲਤ ਹਿੰਦੂਆਂ ਤੋਂ ਬਹੁਤ ਚੰਗੀ ਸੀ। ਦਲਿਤ ਜਾਤੀਆਂ ਦੇ ਹਿੰਦੂ, ਇਸਲਾਮੀ ਸਮਾਜ ਵਿਚਲੇ ਸਮਾਨਤਾ ਦੇ ਸਿਧਾਂਤ ਤੋਂ ਆਕ੍ਰਸ਼ਿਤ ਹੋ ਕੇ ਵੱਡੀ ਸੰਖਿਆ ਵਿਚ ਮੁਸਲਮਾਨ ਬਣਦੇ ਜਾ ਰਹੇ ਸਨ। ਅਜਿਹੀ ਸਥਿਤੀ ਵਿਚ ਹਿੰਦੂਆਂ ਦੇ ਦਲਿਤ ਸਮਾਜ ਵਿਚੋਂ ਭਗਤ ਨਾਮਦੇਵ, ਭਗਤ ਕਬੀਰ, ਭਗਤ ਰਵਿਦਾਸ, ਭਗਤ ਸਧਨਾ ਅਤੇ ਭਗਤ ਸੈਣ ਆਦਿਕ, ਇਕ ਤੋਂ ਬਾਅਦ ਇਕ, ਅਜਿਹੇ ਮਹਾਂਪੁਰਖ ਪੈਦਾ ਹੋਏ ਜਿਨ੍ਹਾਂ ਨੇ ਭਾਰਤੀ ਸਭਿਆਚਾਰ ਅਤੇ ਚਿੰਤਨ ਨੂੰ ਆਪਣੀ ਬਾਣੀ ਦਾ ਮਾਧਿਅਮ ਬਣਾਇਆ ਅਤੇ ਹਿੰਦੂ-ਸਮਾਜ ਨੂੰ ਬਚਾਉਣ ਵਿਚ ਮਹਤਵਪੂਰਨ ਯੋਗਦਾਨ ਦਿੱਤਾ। ਇਸ ਤਰ੍ਹਾਂ ਭਾਰਤ ਵਿਚ ਬਾਰ੍ਹਵੀਂ-ਤੇਰ੍ਹਵੀਂ ਸਦੀ ਵਿਚ ਪੈਦਾ ਹੋਈ ਭਗਤੀ ਲਹਿਰ ਇਕ ਇਤਿਹਾਸਕ ਭੂਮਿਕਾ ਨੂੰ ਨਿਭਾਉਂਦੀ ਹੈ।





 

ਨਿਰਗੁਣ ਭਗਤੀ ਪਰੰਪਰਾ ਨਾਲ ਸਬੰਧ ਰੱਖਣ ਕਾਰਨ ਅਤੇ ਭਾਰਤੀ ਸਭਿਆਚਾਰ ਦੇ ਰੂਪਾਂਤਰਣ-ਅਮਲ ਨਾਲ ਪ੍ਰਤੀਬੱਧਤਾ ਕਾਰਨ ਭਗਤ ਨਾਮਦੇਵ ਅਤੇ ਭਗਤ ਰਵਿਦਾਸ ਵਿਚ ਵਿਚਾਰਧਾਰਾ ਅਤੇ ਕਾਵਿ-ਅਭਿਵਿਅੰਜਨ ਦੀ ਦ੍ਰਿਸ਼ਟੀ ਤੋਂ ਬਹੁਤ ਸਾਂਝ ਹੈ। ਉਂਜ ਵੀ ਮੱਧਕਾਲੀਨ ਕਾਵਿ ਵਿਚ ਅੰਤਰ-ਪਾਠਕੀਅਤਾ (intertextuality) ਦੀ ਦਰ ਕਾਫ਼ੀ ਜ਼ਿਆਦਾ ਹੈ। ਜੇ ਅਸੀਂ ਇਨ੍ਹਾਂ ਦੋਹਾਂ ਭਗਤਾਂ ਦੇ ਬਾਣੀ-ਸੰਸਾਰ ਨੂੰ ਇਕ-ਦੂਜੇ ਦੇ ਸਮਵਿੱਥ ਰੱਖ ਕੇ ਪੜ੍ਹੀਏ ਤਾਂ ਦੋਹਾਂ ਦੀ ਬੋਲ-ਬਾਣੀ ਅਤੇ ਧਾਰਨਾਵਾਂ ਵਿਚ ਬਹੁਤ ਸਮਾਨਤਾ ਨਜ਼ਰ ਆਉਂਦੀ ਹੈ। ਦੋਹਾਂ ਕਵੀਆਂ ਨੇ ਹੀ ਪਰਮਾਤਮਾ ਦੀ ਵਡਿਆਈ ਅਤੇ ਮਹਿਮਾ ਨੂੰ ਭਾਰਤ ਦੇ ਪ੍ਰਸਿੱਧ ਕਲਾਸਕੀ ਰਾਗਾਂ ਵਿਚ ਵਿਉਂਤਬੱਧ ਕਰਕੇ ਗਾਂਵਿਆ ਹੈ। ਕਾਵਿ-ਰੂਪਾਂ ਦੀ ਵਿਉਂਤ, ਆਕਾਰ ਅਤੇ ਸ਼ੈਲੀ ਵਿਚ ਵੀ ਕਾਫ਼ੀ ਸਾਂਝ ਹੈ। ਇਹੀ ਕਾਰਨ ਹੈ ਕਿ ਇਨ੍ਹਾਂ ਦੋਹਾਂ ਮਹਾਨ ਕਵੀਆਂ ਦੇ ਬਾਣੀ-ਸੰਸਾਰ ਸਬੰਧੀ ਇਕ ਤੁਲਨਾਤਮਕ ਸੰਵਾਦ ਰਚਾਇਆ ਜਾ ਸਕਦਾ ਹੈ। ਨਾਮਦੇਵ ਅਤੇ ਰਵਿਦਾਸ ਜੀ ਦੀ ਵਿਚਾਰਧਾਰਾ ਦੇ ਕੁਝ ਸਾਂਝੇ ਮੁੱਦੇ ਇਹ ਹਨ :

**ਪਰਮਾਤਮਾ ਦਾ ਸਰੂਪ**

ਭਗਤ ਨਾਮਦੇਵ ਜੀ ਇਕ ਪਰਮਾਤਮਾ ਦੀ ਹੋਂਦ ਵਿਚ ਵਿਸ਼ਵਾਸ ਰਖਦੇ ਸਨ। ਇਸ ਵਿਸ਼ਵਾਸ ਦਾ ਪ੍ਰਗਟਾਵਾ ਉਹ ਆਪਣੇ ਵੱਖ ਵੱਖ ਸ਼ਬਦਾਂ ਦੇ ਆਰੰਭ ਵਿਚ ਅੰਕਿਤ ਕੀਤੇ ਗਏ 'ਮੰਗਲ-ਸੂਤਰਾਂ' ਵਿਚ ਕਰਦੇ ਹਨ। ਆਪ ਦਾ ਮੰਗਲ-ਸੂਤਰ ਇਸ ਪ੍ਰਕਾਰ ਹੈ :

**ੴ ਸਤਿਗੁਰ ਪ੍ਰਸਾਦਿ॥**

ਇਹ ਮੰਗਲ-ਸੂਤਰ ਉਨ੍ਹਾਂ ਦੇ ਬਹੁਤ ਸਾਰੇ ਸ਼ਬਦਾਂ ਦੇ ਆਰੰਭ ਵਿਚ ਆਇਆ ਹੈ। ਉਂਜ ਪਰਮਾਤਮਾ ਲਈ ਆਪ ਨੇ ਰਾਮ, ਬੀਠਲ, ਠਾਕਰ ਆਦਿਕ ਪ੍ਰਤੀਕਾਂ ਦਾ ਪ੍ਰਯੋਗ ਵੀ ਕੀਤਾ ਹੈ । ਭਗਤ ਰਵਿਦਾਸ ਜੀ ਨੇ 'ਮੰਗਲ-ਸੂਤਰ' ਵਿਚ ਕੁਝ ਹੋਰ ਸੰਕਲਪ ਸ਼ਾਮਲ ਕਰਕੇ ਇਸ ਦਾ ਕੁਝ ਵਿਸਤਾਰ ਕਰ ਦਿੱਤਾ ਹੈ। ਰਾਗ ਗਉੜੀ ਗੁਆਰੇਰੀ ਵਿਚ ਰਚੇ ਪਦਿਆਂ ਦੇ ਆਰੰਭ ਵਿਚ ਆਪ ਇਸ 'ਮੰਗਲ-ਸੂਤਰ' ਦੀ ਅਭਿਵਿਅੰਜਨਾ ਇਸ ਪ੍ਰਕਾਰ ਕਰਦੇ ਹਨ :

**ੴ ਸਤਿਨਾਮ ਕਰਤਾ ਪੁਰਖ ਗੁਰ ਪ੍ਰਸਾਦਿ॥**

ਇਸ ਮੰਗਲ-ਸੂਤਰ ਵਿਚ ਪਰਮਾਤਮਾ ਦਾ ਸਰੂਪ-ਵਰਣਨ ਵਧੇਰੇ ਵਿਸਤਾਰ ਨਾਲ ਕੀਤਾ ਗਿਆ ਹੈ। ਉਂਜ ਰਵਿਦਾਸ ਜੀ ਨੇ ਭਗਤ ਨਾਮਦੇਵ ਵਾਂਗ ੴ ਸਤਿਗੁਰ ਪ੍ਰਸਾਦਿ ਦਾ ਵੀ ਪ੍ਰਯੋਗ ਕੀਤਾ ਹੈ। ਇਹੀ ਮੰਗਲ-ਸੂਤਰ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਹੋਰ ਵੀ ਵਿਸਤ੍ਰਿਤ ਹੋ ਕੇ ਮੂਲ-ਮੰਤਰ ਦਾ ਰੂਪ ਧਾਰਣ ਕਰ ਲੈਂਦਾ ਹੈ ਜਿਸ ਦਾ ਮੂਲ ਪਾਠ ਇਸ ਪ੍ਰਕਾਰ ਹੈ :

**ੴ ਸਤਿਨਾਮ ਕਰਤਾ ਪੁਰਖ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥**

ਭਗਤੀ ਧਾਰਾ ਦੇ ਕਵੀਆਂ ਦਾ ਪਰਮ-ਉਦੇਸ਼ ਪਰਮਾਤਮਾ ਦੀ ਪ੍ਰਾਪਤੀ ਜਾਂ ਉਸ ਨਾਲ ਸਥਾਈ-ਸੰਜੋਗ ਸਥਾਪਿਤ ਕਰਨਾ ਰਿਹਾ ਹੈ। ਇਸੇ ਨੂੰ ਮੁਕਤੀ, ਪਰਮਪਦ ਜਾਂ ਪਰਮਾਨੰਦ ਦੀ ਅਵਸਥਾ ਦਾ ਨਾਮ ਦਿੱਤਾ ਗਿਆ ਹੈ। ਇਨ੍ਹਾਂ ਭਗਤੀ ਕਵੀਆਂ ਨੇ ਬ੍ਰਾਹਮਣਵਾਦ ਨਾਲ ਸਬੰਧਿਤ ਕਰਮ-ਕਾਂਡ ਦਾ ਨਿਸ਼ੇਧ ਕਰਕੇ, ਕੇਵਲ ਸਿਮਰਨ ਨੂੰ ਹੀ ਪਰਮਾਤਮਾ-ਪ੍ਰਾਪਤੀ ਦਾ ਇਕੋ-ਇਕ ਕਾਰਗਰ ਸਾਧਨ ਮੰਨਿਆ ਹੈ। ਭਗਤ ਨਾਮਦੇਵ ਅਤੇ ਭਗਤ ਰਵਿਦਾਸ ਨੇ ਸਿਮਰਨ ਦੇ ਮਹੱਤਵ ਨੂੰ ਬਾਰ-ਬਾਰ ਦ੍ਰਿੜ੍ਹ ਕਰਵਾਇਆ ਹੈ। ਦੇਖੋ :

**ਹਰਿ ਹਰਿ ਕਰਤ ਮਿਟੇ ਸਭ ਭਰਮਾ॥**
**ਹਰਿ ਕੋ ਨਾਮ ਲੈ ਊਤਮ ਧਰਮਾ॥**
**ਹਰਿ ਹਰਿ ਕਰਤ ਜਾਤਿ ਕੁਲ ਹਰੀ॥**
**ਸੋ ਹਰਿ ਅੰਧੁਲੇ ਕੀ ਲਾਕਰੀ॥** *(ਨਾਮਦੇਵ, ਪੰਨਾ ੮੭੪)*

ਰਵਿਦਾਸ-ਬਾਣੀ ਵਿਚ ਵੀ ਹਰੀ-ਸਿਮਰਨ ਨੂੰ ਹੀ ਮੁਕਤੀ ਪ੍ਰਾਪਤ ਕਰਨ ਦਾ ਇਕੋ ਇਕ ਮਾਰਗ ਮੰਨਿਆ ਗਿਆ ਹੈ। ਆਪ ਫੁਰਮਾਉਂਦੇ ਹਨ :

**ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ॥**
**ਹਰਿ ਸਿਮਰਤ ਜਨ ਗਏ ਨਿਸਤਰ ਤਰੇ॥** *(ਰਵਿਦਾਸ, ਪੰਨਾ ੪੮੭)*

**ਕਰਿ ਬੰਦਗੀ ਛਾਡਿ ਮੈ ਮੇਰਾ॥**
**ਹਿਰਦੈ ਨਾਮੁ ਸਮਾਰਿ ਸਵੇਰਾ॥** *(ਰਵਿਦਾਸ, ਪੰਨਾ ੭੯੪)*

## ਸਤਿਗੁਰ ਦਾ ਮਹੱਤਵ

ਸਮੁੱਚੀ ਭਗਤੀ ਕਾਵਿ ਪਰੰਪਰਾ ਵਿਚ ਸਤਿਗੁਰੂ ਨੂੰ ਅਤਿਅੰਤ ਮਹੱਤਵਪੂਰਨ ਮੰਨਿਆ ਗਿਆ ਹੈ। ਸਤਿਗੁਰੂ, ਸਾਧਕ ਨੂੰ ਪਰਮਾਤਮਾ ਵੱਲ ਜਾਂਦੇ ਹੋਏ ਮਾਰਗ ਦੀ ਸੋਝੀ ਕਰਵਾਉਂਦਾ ਹੈ, ਉਸ ਨੂੰ ਬੁੱਧ-ਬਿਬੇਕ ਪ੍ਰਦਾਨ ਕਰਦਾ ਹੈ ਅਤੇ ਵਿਸ਼ਿਆਂ ਦੇ ਦੁਸ਼ਚੱਕਰ ਵਿਚੋਂ ਫਸਣ ਤੋਂ ਬਚਾਉਂਦਾ ਹੈ। ਇਸੇ ਲਈ ਭਗਤ ਜਨਾਂ ਨੇ ਬਾਰ-ਬਾਰ ਆਪਣੀ ਬਾਣੀ ਵਿਚ ਸਤਿਗੁਰੂ ਦਾ ਗੁਣਗਾਨ ਕੀਤਾ ਹੈ। ਇਸ ਸੰਦਰਭ ਵਿਚ ਭਗਤ ਨਾਮਦੇਵ ਜੀ ਲਿਖਦੇ ਹਨ :

**ਸਫਲੁ ਜਨਮੁ ਮੋਕਉ ਗੁਰ ਕੀਨਾ॥**
**ਦੁਖ ਬਿਸਾਰਿ ਸੁਖ ਅੰਤਰਿ ਲੀਨਾ॥**
**ਗਿਆਨ ਅੰਜਨੁ ਮੋਕਉ ਗੁਰਿ ਦੀਨਾ॥**
**ਰਾਮ ਨਾਮ ਬਿਨੁ ਜੀਵਨ ਮਨ ਹੀਨਾ॥** *(ਨਾਮਦੇਵ, ਪੰਨਾ ੮੭੫)*

ਰਵਿਦਾਸ ਜੀ ਸਤਿਗੁਰੂ ਦੀ ਮਹਿਮਾ ਦਾ ਬਖਾਣ ਕਰਦੇ ਹੋਏ ਫੁਰਮਾਉਂਦੇ ਹਨ ਕਿ ਪੂਰਬਲੇ ਜਨਮਾਂ ਵਿਚ ਕੀਤੇ ਚੰਗੇ ਕਰਮਾਂ ਨਾਲ ਹੀ ਸਤਿਗੁਰੂ ਨਾਲ ਭੇਂਟ ਹੁੰਦੀ ਹੈ ਅਤੇ ਸਤਿਗੁਰੂ ਪਾਰਸ-ਪੱਥਰ ਵਾਂਗ ਇਕੋ ਛੋਹ ਨਾਲ ਆਪਣੇ ਸਿੱਖ ਦਾ ਰੂਪਾਂਤਰਣ ਕਰ ਦਿੰਦਾ ਹੈ। ਦੇਖੋ :



 

**ਪਰਮ ਪਾਰਸ ਗੁਰ ਭੇਟੀਐ ਪੂਰਬ ਲਿਖਤ ਲਿਲਾਟ॥**
**ਉਨਮਨ ਮਨ ਮਨ ਹੀ ਮਿਲੈ ਛੁਟਕਤ ਬਜਰ ਕਪਾਟ॥**

*(ਰਵਿਦਾਸ, ਪੰਨਾ 346)*

**ਭਗਤੀ-ਭਾਵਨਾ**

ਭਗਤ ਕਵੀ ਪ੍ਰੇਮ-ਭਗਤੀ ਵਿਚ ਵਿਸ਼ਵਾਸ ਰੱਖਦੇ ਸਨ। ਉਨ੍ਹਾਂ ਦਾ ਵਿਚਾਰ ਸੀ ਕਿ ਪਰਮਾਤਮਾ ਨੂੰ ਪ੍ਰੇਮ ਨਾਲ ਹੀ ਜਿੱਤਿਆ ਜਾ ਸਕਦਾ ਹੈ। ਉਨ੍ਹਾਂ ਦੀ ਬਾਣੀ ਵਿਚ ਪ੍ਰਭੂ ਦੇ ਵਿਛੋੜੇ ਦਾ ਵਰਣਨ ਬੜੀ ਸ਼ਿੱਦਤ ਨਾਲ ਕੀਤਾ ਗਿਆ ਹੈ। ਹਰ ਭਗਤ ਬੜੀ ਆਜਿਜ਼ੀ ਅਤੇ ਨਿਮਰਤਾ ਨਾਲ ਪਰਮਾਤਮਾ ਸਾਹਵੇਂ ਬੇਨਤੀ ਕਰਦਾ ਹੈ ਕਿ ਉਹ ਕ੍ਰਿਪਾ ਕਰੇ ਅਤੇ ਉਸ ਨੂੰ ਆਪਣੇ ਨਾਲ ਮਿਲਾ ਲਵੇ। ਭਗਤ ਨਾਮਦੇਵ ਅਤੇ ਭਗਤ ਰਵਿਦਾਸ ਦੀ ਬਾਣੀ ਵਿਚ ਵੀ ਪ੍ਰਭੂ-ਵਿਛੋੜੇ ਦੀ ਭਾਵ-ਬਿਹਬਲਤਾ ਪਾਠਕਾਂ ਅਤੇ ਸਰੋਤਿਆਂ ਨੂੰ ਆਪਣੇ ਵੱਲ ਪੂਰੀ ਤਰ੍ਹਾਂ ਆਕ੍ਰਸ਼ਿਤ ਕਰ ਲੈਂਦੀ ਹੈ। ਦੇਖੋ:

**ਜਬ ਦੇਖਾ ਤਬ ਗਾਵਾ॥**
**ਤਉ ਜਨ ਧੀਰਜ ਪਾਵਾ॥**
**ਨਾਦ ਸਮਾਇਲੋ ਰੇ ਸਤਿਗੁਰ ਭੇਟਿਲੇ ਦੇਵਾ॥** *(ਨਾਮਦੇਵ, ਪੰਨਾ ੬੫੬)*

**ਬਾਰਿਕ ਕਉ ਜੈਸੇ ਖੀਰ ਬਾਲਹਾ ਚਾਤ੍ਰਿਕ ਮੁਖ ਜੈਸੇ ਜਲਧਰਾ॥**
**ਮਛੁਲੀ ਕਉ ਜੈਸੇ ਨੀਰ ਬਾਲਹਾ ਤਿਉ ਮੇਰੇ ਮਨਿ ਰਾਮਈਆ॥**

*(ਨਾਮਦੇਵ, ਪੰਨਾ 693)*

**ਰਾਮ ਗੁਸਾਈ ਜੀਅ ਕੇ ਜੀਵਨਾ॥**
**ਮੋਹਿ ਨਾ ਬਿਸਾਰਹੁ ਮੈ ਜਨ ਤੇਰਾ॥**
**ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ॥**
**ਚਰਣ ਨਾ ਛਾਡਉ ਸਰੀਰ ਕਲ ਜਾਈ॥**
**ਕਹੁ ਰਵਿਦਾਸ ਪਰਉ ਤੇਰੀ ਸਾਂਭਾ॥**
**ਬੇਗਿ ਮਿਲਹੁ ਜਨ ਕਰਿ ਨ ਬਿਲਾਂਬਾ॥** *(ਰਵਿਦਾਸ, ਪੰਨਾ ੩੪੫)*

**ਸਤਿ ਸੰਗਤ**

ਭਗਤੀ ਧਾਰਾ ਦਾ ਇਕ ਹੋਰ ਸਰਬ-ਸਾਂਝਾ ਸੂਤਰ ਸਤਿ ਸੰਗਤ ਵਿਚ ਬੈਠ ਕੇ ਪਰਮਾਤਮਾ ਦਾ ਸਿਮਰਨ ਅਤੇ ਕੀਰਤਨ ਕਰਨਾ ਹੈ। ਸਤਿ ਸੰਗਤ ਵਿਅਕਤੀ ਨੂੰ ਮਾਇਆ ਦੇ ਆਕ੍ਰਸ਼ਣ ਤੋਂ ਬਚਾ ਕੇ ਉਸ ਨੂੰ ਪਰਮਾਤਮਾ ਪ੍ਰਾਪਤੀ ਦੇ ਮਾਰਗ ਵੱਲ ਲਗਾਉਂਦੀ ਹੈ। ਬੁਰੀ ਸੰਗਤ ਵਿਚ ਫਸ ਕੇ ਵਿਅਕਤੀ ਵਿਸ਼ੇ-ਵਿਕਾਰਾਂ ਦੀ ਦੁਨੀਆਂ ਵਿਚ ਪਹੁੰਚ ਜਾਂਦਾ ਹੈ ਜਿਥੋਂ ਉਸ ਨੂੰ ਮੁਕਤੀ ਮਿਲਣੀ ਬਹੁਤ ਕਠਿਨ ਹੋ ਜਾਂਦੀ ਹੈ। ਸਤਿ ਸੰਗਤ ਦੇ ਮਹੱਤਵ ਨੂੰ ਦਰਸਾਉਂਦੇ ਹੋਏ ਨਾਮਦੇਵ ਜੀ ਫ਼ੁਰਮਾਉਂਦੇ ਹਨ:

**ਰਾਜਾ ਰਾਮ ਜਪਤ ਕੋ ਕੋ ਨ ਤਰਿਓ॥**
**ਗੁਰ ਉਪਦੇਸਿ ਸਾਧ ਕੀ ਸੰਗਤਿ**
**ਭਗਤੁ ਭਗਤੁ ਤਾ ਕੋ ਨਾਮ ਪਰਿਓ॥** *(ਨਾਮਦੇਵ, ਪੰਨਾ ੧੧੦੫)*

ਭਗਤ ਨਾਮਦੇਵ ਜੀ ਅਨੁਸਾਰ ਸਤਿ ਸੰਗਤ ਵਿਚ ਰਹਿਣ ਵਾਲੇ ਵਿਅਕਤੀ ਦਾ ਨਾਮ ਹੀ 'ਭਗਤ' ਕਰ ਕੇ ਪ੍ਰਸਿੱਧ ਹੋ ਜਾਂਦਾ ਹੈ ਅਤੇ ਉਸ ਵਾਸਤੇ ਸੰਸਾਰ-ਸਮੁੰਦਰ ਨੂੰ ਤਰ ਜਾਣਾ ਕੋਈ ਮੁਸ਼ਕਿਲ ਕੰਮ ਨਹੀਂ ਰਹਿ ਜਾਂਦਾ। ਇਸੇ ਤਰ੍ਹਾਂ ਭਗਤ ਰਵਿਦਾਸ ਜੀ ਸਤਿ-ਸੰਗਤ ਨੂੰ ਭਗਤ ਦੇ 'ਸਰੀਰ' ਅਤੇ 'ਆਤਮਾ' ਦੋਹਾਂ ਦਾ ਨਾਮ ਦਿੰਦੇ ਹਨ:

**ਸੰਤ ਤੁਝੀ ਤਨੁ ਸੰਗਤਿ ਪ੍ਰਾਨ॥**
**ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ॥**
**ਸੰਤ ਕੀ ਸੰਗਤਿ ਸੰਤ ਕਥਾ ਰਸੁ॥**
**ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ॥** *(ਰਵਿਦਾਸ, ਪੰਨਾ ੪੮੬)*

## ਕਰਮ-ਕਾਂਡ ਦੀ ਨਿਖੇਧੀ

ਭਗਤੀ ਕਾਵਿ ਪਰੰਪਰਾ ਵਿਚ ਕਰਮ-ਕਾਂਡ ਨੂੰ ਨਿਸਫ਼ਲ ਅਤੇਅਰਥਹੀਣ ਕਰਮ ਮੰਨਿਆ ਗਿਆ ਹੈ। ਬ੍ਰਾਹਮਣਵਾਦ ਵਿਚ ਕਰਮ-ਕਾਂਡ ਪ੍ਰਧਾਨ ਸੀ। ਪੂਜਾ, ਵਰਤ, ਤੀਰਥ-ਇਸ਼ਨਾਨ, ਵਰਣ-ਭੇਦ, ਦੇਵ-ਪੂਜਾ, ਸੁਚ-ਭਿੱਟ, ਆਦਿਕ ਇਸ ਦੇ ਪ੍ਰਮੁੱਖ ਅੰਗ ਸਨ। ਇਸ ਕਰਮ-ਕਾਂਡ ਦੇ ਆਧਾਰ ਤੇ ਹੀ ਬ੍ਰਾਹਮਣ ਜਾਤੀ ਨੂੰ ਸਰਵ-ਸ੍ਰੇਸ਼ਠ ਦਰਜਾ ਮਿਲਿਆ ਹੋਇਆ ਸੀ। ਭਗਤੀ ਲਹਿਰ, ਆਮ ਆਦਮੀ ਦਾ ਬ੍ਰਾਹਮਣਵਾਦ ਦੇ ਵਿਰੁੱਧ ਇਕ ਜ਼ੋਰਦਾਰ ਫਤਵਾ ਸੀ। ਇਸ ਲਹਿਰ ਦੇ ਸਾਰੇ ਸੰਸਥਾਪਕ ਅਤੇ ਸੰਚਾਲਕ ਗ਼ੈਰਬ੍ਰਾਹਮਣ ਜਾਤੀ ਵਿਚੋਂ ਸਨ। ਉਹ ਸਾਰੇ ਮਨੁੱਖਾਂ ਨੂੰ ਇਕ-ਦੂਜੇ ਦੇ ਸਮਾਨ ਸਮਝਦੇ ਸਨ ਅਤੇ ਇਸੇ ਲਈ ਕਰਮ-ਕਾਂਡ ਦੀ ਆਲੋਚਨਾ ਕਰਦੇ ਸਨ। ਨਾਮਦੇਵ ਜੀ ਠਾਕਰ ਪੂਜਾ ਅਤੇ ਇਸ਼ਨਾਨ ਆਦਿਕ ਕਰਮ-ਕਾਂਡ ਦੀ ਅਰਥਹੀਣਤਾ ਨੂੰ ਸਿੱਧ ਕਰਦੇ ਹੋਏ ਲਿਖਦੇ ਹਨ:

**ਆਨੀਲੇ ਕੁੰਭ ਭਰਾਈਲੇ ਊਦਕ ਠਾਕੁਰ ਕਉ ਇਸਨਾਨ ਕਰਉ॥**
**ਬਇਆਲੀ ਲਖ ਜੀ ਜਲ ਮਹਿ ਹੋਤੇ ਬੀਠਲੁ ਭੈਲਾ ਕਾਇ ਕਰਉ॥**
**ਆਨੀ ਲੇ ਫੂਲ ਪਰੋਈ ਲੇ ਮਾਲਾ ਠਾਕੁਰ ਕੀ ਹਉ ਪੂਜਾ ਕਰਉ॥**
**ਪਹਿਲੇ ਬਾਸੁ ਲਈ ਹੈ ਭਵਰਹ ਬੀਠਲੁ ਭੈਲਾ ਕਾਇ ਕਰਉ॥**

*(ਨਾਮਦੇਵ, ਪੰਨਾ (੪੮੫)*

ਇਸੇ ਪ੍ਰਸੰਗ ਵਿਚ ਗੋਬਿੰਦ-ਪੂਜਾ ਨਾਲ ਜੁੜੇ ਹੋਏ ਕਰਮ-ਕਾਂਡ ਦੀ ਆਲੋਚਨਾ ਕਰਦੇ ਹੋਏ ਭਗਤ ਰਵਿਦਾਸ ਜੀ ਫੁਰਮਾਉਂਦੇ ਹਨ:

**ਦੂਧੁ ਤ ਬਛਰੈ ਥਨਹੁ ਬਿਟਾਰਿਓ॥**
**ਫੂਲ ਭਵਰਿ ਜਲੁ ਮੀਨਿ ਬਿਗਾਰਿਓ॥**
**ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ॥**
**ਅਵਰੁ ਨ ਫੂਲ ਅਨੂਪ ਨਾ ਪਾਵਉ॥** *(ਰਵਿਦਾਸ, ਪੰਨਾ ੫੨੫)*

ਉਨ੍ਹਾਂ ਦਿਨਾਂ ਵਿਚ ਬ੍ਰਾਹਮਣਵਾਦ ਦੇ ਪ੍ਰਭਾਵ ਅਧੀਨ ਦੇਵੀ-ਦੇਵਤਿਆਂ ਦੀ ਆਰਤੀ ਉਤਾਰਣ ਦਾ ਵੀ ਬੜਾ ਰਿਵਾਜ ਸੀ। ਗੁਰਬਾਣੀ ਵਿਚ ਗੁਰੂ ਨਾਨਕ ਦੇਵ ਜੀ ਨੇ ਇਸ ਕਰਮ ਦੀ ਨਿਸਫ਼ਲਤਾ ਦਾ ਇਕ ਬੜਾ ਪ੍ਰਭਾਵਸ਼ਾਲੀ ਚਿਤਰ ਪੇਸ਼ ਕੀਤਾ ਹੈ।

ਇਸੇ ਤਰ੍ਹਾਂ ਰਵਿਦਾਸ-ਬਾਣੀ ਵਿਚ ਵੀ ਆਰਤੀ ਦੀ ਅਰਥਹੀਣਤਾ ਦਾ ਸੰਕਲਪ ਦ੍ਰਿਸ਼ਟੀਗੋਚਰ ਹੁੰਦਾ ਹੈ। ਦੇਖੋ :

**ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥**
**ਹਰਿ ਕੇ ਨਾਮੁ ਬਿਨੁ ਝੂਠੇ ਸਗਲ ਪਸਾਰੇ ॥** *(ਰਵਿਦਾਸ, ਪੰਨਾ ੬੯੪)*

## ਆਤਮਾ-ਪਰਮਾਤਮਾ ਦੀ ਅਭੇਦਤਾ

ਭਗਤੀ ਕਾਵਿ ਪਰੰਪਰਾ ਰਾਮਾਨੁਜ ਦੇ ਪ੍ਰਸਿੱਧ ਦਾਰਸ਼ਨਿਕ ਸੂਤਰ 'ਵਿਸ਼ਿਸ਼ਟਾਦਵੈਤ' ਉਪਰ ਆਧਾਰਿਤ ਹੈ। ਇਸ ਦਰਸ਼ਨ ਵਿਚ ਆਤਮਾ ਅਤੇ ਪਰਮਾਤਮਾ ਵਿਚ ਇਕ ਸੂਖਮ ਜਿਹੇ ਅੰਤਰ ਨੂੰ ਸਵੀਕਾਰ ਕੀਤਾ ਗਿਆ ਹੈ। ਆਤਮਾ, ਪਰਮਾਤਮਾ ਦਾ ਅੰਸ਼ ਹੋਣ ਕਰਕੇ ਉਸ ਤੋਂ ਭਿੰਨ ਨਹੀਂ ਪਰੰਤੂ ਕਿਸੇ ਪ੍ਰਾਣੀ ਵਿਸ਼ੇਸ਼ ਵਿਚ ਸਥਿਤ ਹੋਣ ਕਰਕੇ ਉਸ ਤੋਂ ਵੱਖ ਵੀ ਹੈ। ਭਗਤ-ਬਾਣੀ ਵਿਚ ਆਤਮਾ-ਪਰਮਾਤਮਾ ਦੀ ਅਭੇਦਤਾ ਅਤੇ ਭੇਦਤਾ ਦੇ ਇਸ ਸੂਖਮ ਜਿਹੇ ਸਮੀਕਰਣ ਨੂੰ ਕਈ ਉਦਾਹਰਣਾਂ ਨਾਲ ਸਮਝਾਇਆ ਗਿਆ ਹੈ। ਇਸ ਪ੍ਰਸੰਗ ਵਿਚ ਨਾਮਦੇਵ ਜੀ ਲਿਖਦੇ ਹਨ :

**ਸਭੁ ਗੋਬਿੰਦ ਹੈ ਸਭੁ ਗੋਬਿੰਦ ਹੈ ਗੋਬਿੰਦ ਬਿਨੁ ਨਹੀਂ ਕੋਈ ॥**
**ਸੂਤੁ ਏਕੁ ਮਣਿ ਸਾਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ ॥**
**ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨਾ ਹੋਈ ॥**
**ਇਹ ਪਰਪੰਚ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ ॥**

*(ਨਾਮਦੇਵ, ਪੰਨਾ ੪੮੫)*

'ਜਲ ਤਰੰਗ' ਦਾ ਪ੍ਰਤੀਕ ਹੀ ਰਵਿਦਾਸ ਜੀ ਨੇ ਵਰਤਿਆ ਹੈ। ਆਪ ਕਹਿੰਦੇ ਹਨ ਕਿ ਜੀਵ ਅਤੇ ਪਰਮਾਤਮਾ ਦੇ ਦਰਮਿਆਨ ਕੋਈ ਭਿੰਨ-ਭੇਦ ਨਹੀਂ ਹੈ। ਦੋਵੇਂ ਇਕ ਹਨ :

**ਤੋਹੀ ਮੋਹੀ ਮੋਹੀ ਤੋਹੀ ਅੰਤਰ ਕੈਸਾ ॥**
**ਕਨਕ ਕਟਿਕ ਜਲ ਤਰੰਗ ਜੈਸਾ ॥** *(ਰਵਿਦਾਸ, ਪੰਨਾ ੯੩)*

## ਵਿਸ਼ੈ-ਵਿਕਾਰਾਂ ਤੋਂ ਬਚਣ ਸਬੰਧੀ

ਭਗਤੀ ਕਾਵਿ ਧਾਰਾ ਦਾ ਇਕ ਹੋਰ ਸਰਬ-ਸਾਂਝਾ ਤੱਤ ਵਿਸ਼ੇ-ਵਿਕਾਰਾਂ ਤੋਂ ਦੂਰ ਰਹਿਣ ਦਾ ਉਪਦੇਸ਼ ਦੇਣਾ ਹੈ। ਵਿਸ਼ੈ ਵਿਕਾਰਾਂ ਵਿਚ ਗ੍ਰਸਤ ਵਿਅਕਤੀ ਦੀ ਆਤਮਾ ਉੱਪਰ ਬੁਰੇ ਕਰਮਾਂ ਦੀ ਮੈਲ ਜੰਮ ਜਾਂਦੀ ਹੈ ਜਿਸ ਕਾਰਨ ਉਹ ਆਪਣੀ ਆਤਮਾ ਵਿਚੋਂ ਪਰਮਾਤਮਾ ਦਾ ਸਾਖਿਆਤਕਾਰ ਨਹੀਂ ਕਰ ਸਕਦਾ। ਵਿਸ਼ੈ-ਵਿਕਾਰ ਹਉਮੈ ਨੂੰ ਜਨਮ ਦਿੰਦੇ ਹਨ ਅਤੇ ਇਹ ਹਉਮੈ ਵੀ ਆਤਮਾ ਅਤੇ ਪਰਮਾਤਮਾ ਦੇ ਦਰਮਿਆਨ ਇਕ ਅਜਿਹੀ ਦੀਵਾਰ ਉਸਾਰ ਦਿੰਦੀ ਹੈ ਜਿਸ ਨੂੰ ਪਾਰ ਕਰ ਸਕਣਾ ਬਹੁਤ ਕਠਿਨ ਹੋ ਜਾਂਦਾ ਹੈ। ਇਹੀ ਕਾਰਨ ਹੈ ਕਿ ਭਗਤੀ ਕਾਵਿ ਧਾਰਾ ਨਾਲ ਜੁੜੇ ਹੋਰ ਸੰਤਾਂ-ਭਗਤਾਂ ਨੇ ਵੀ ਵਿਸ਼ੈ-ਵਿਕਾਰਾਂ ਦੇ ਆਕ੍ਰਸ਼ਣ ਤੋਂ ਬਚਣ ਦਾ ਉਪਦੇਸ਼ ਦਿੱਤਾ ਹੈ। ਇਸ ਪ੍ਰਸੰਗ ਵਿਚ ਨਾਮਦੇਵ ਜੀ ਲਿਖਦੇ ਹਨ :

**ਕੈਸੇ ਮਨ ਤਰਹਿਗਾ ਰੇ ਸੰਸਾਰ ਸਾਗਰੁ ਬਿਖੈ ਕੋ ਬਨਾ॥**
**ਝੂਠੀ ਮਾਇਆ ਦੇਖਿ ਕੈ ਭੂਲਾ ਰੇ ਮਨਾ॥** *(ਨਾਮਦੇਵ, ਪੰਨਾ ੪੮੬)*

**ਦਸ ਬੈਰਾਗਨਿ ਮੋਹਿ ਬਸ ਕੀਨੀ ਪੰਚਹੁ ਕਾ ਮਿਟਨਾਵਉ॥**
**ਸਤਰਿ ਦੋਇ ਭਰੇ ਅੰਮ੍ਰਿਤਸਰ ਬਿਖੁ ਕਉ ਮਾਰਿ ਕਢਾਵਉ॥**

*(ਨਾਮਦੇਵ, ਪੰਨਾ ੬੯੩)*

ਰਵਿਦਾਸ ਜੀ ਦਾ ਇਹੋ ਕਥਨ ਹੈ ਕਿ ਵਿਸ਼ੈ-ਵਿਕਾਰ ਮਨ ਨੂੰ ਅਵਿੱਦਿਆ ਦੁਆਰਾ ਨਪੀੜ ਸੁੱਟਦੇ ਹਨ ਜਿਸ ਕਾਰਨ ਬੁਧ-ਬਿਬੇਕ ਦਾ ਦੀਪਕ ਬੁਝ ਜਾਂਦਾ ਹੈ। ਵਿਸ਼ੈ-ਵਿਕਾਰਾਂ ਵਿਚ ਗ੍ਰਸਤ ਵਿਅਕਤੀ ਨੂੰ ਆਪਣਾ ਜੀਵਨ-ਮਨੋਰਥ ਹੀ ਭੁੱਲ ਜਾਂਦਾ ਹੈ:

**ਕੂਪ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨਾ ਬੂਝ॥**
**ਐਸੋ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰੁ ਪਾਰ ਨ ਸੂਝ॥**

*(ਰਵਿਦਾਸ, ਪੰਨਾ ੩੪੬)*

**ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ॥**
**ਪੰਚ ਦੋਖ ਅਸਾਧ ਜਾ ਮਹਿ ਤਾਕ ਕੇਤਕ ਆਸ॥**
**ਮਾਧੋ ਅਬਿਦਿਆ ਹਿਤ ਕੀਨ॥**
**ਬਿਬੇਕ ਦੀਪ ਮਲੀਨ॥** *(ਰਵਿਦਾਸ, ਪੰਨਾ ੪੮੬)*

## ਜੀਵਨ ਦੀ ਨਾਸ਼ਮਾਨਤਾ

ਸਮੁੱਚੀ ਅਧਿਆਤਮਕ ਕਵਿਤਾ ਵਿਚ ਜੀਵਨ ਦੀ ਨਾਸ਼ਮਾਨਤਾ ਬਾਰੇ ਭਰਪੂਰ ਮਾਤਰਾ ਵਿਚ ਲਿਖਿਆ ਗਿਆ ਹੈ। ਜੇ ਵਿਅਕਤੀ ਨੂੰ ਇਹ ਸਮਝ ਆ ਜਾਵੇ ਕਿ ਉਸ ਨੇ ਮਰ ਜਾਣਾ ਹੈ ਤਾਂ ਉਹ ਦੁਨਿਆਵੀ ਪ੍ਰਾਪਤੀਆਂ ਦੀ ਖ਼ਾਤਰ ਬੁਰੇ ਕਰਮ ਕਰਨਾ ਛੱਡ ਦੇਵੇ। ਸੋ ਹਰ ਸੰਤ, ਭਗਤ ਅਤੇ ਗੁਰੂ ਨੇ ਵਿਅਕਤੀ ਨੂੰ ਮੌਤ ਦੀ ਸਚਾਈ ਨੂੰ ਸਮਝਾਉਣ ਦੀ ਚੇਸ਼ਟਾ ਕੀਤੀ ਹੈ। ਅਧਿਆਤਮਕ ਕਵਿਤਾ ਵਿਚ ਦੁਨਿਆਵੀ ਧੰਦਿਆਂ ਵਿਚ ਖਚਿਤ ਵਿਅਕਤੀ ਨੂੰ ਤਾੜਨਾ ਕੀਤੀ ਗਈ ਹੈ ਕਿ ਸੁੰਦਰ ਦੇਹੀ ਅਤੇ ਧਨ-ਦੌਲਤ ਦਾ ਅਭਿਮਾਨ ਕਰਨਾ, ਇਕ ਸਵੈ-ਛਲਾਵੇ ਤੋਂ ਵੱਧ ਹੋਰ ਕੁਝ ਨਹੀਂ ਹੈ। ਇਸ ਪ੍ਰਸੰਗ ਵਿਚ ਭਗਤ ਨਾਮਦੇਵ ਜੀ ਫੁਰਮਾਉਂਦੇ ਹਨ:

**ਗਹਿਰੀ ਕਰਕੈ ਨੀਵ ਖੁਦਾਈ ਊਪਰਿ ਮੰਡਪ ਛਾਏ॥**
**ਮਾਰਕੰਡੇ ਤੇ ਕੋ ਅਧਿਕਾਇ ਤ੍ਰਿਣ ਧਰਿ ਮੂੰਡ ਬਲਾਏ॥**
**ਹਮਰੋ ਕਰਤਾ ਰਾਮ ਸਨੇਹੀ॥**
**ਕਾਹੇ ਰੇ ਨਰ ਗਰਬੁ ਕਰਤ ਹਹੁ ਬਿਨਸਿ ਜਾਇ ਝੂਠੀ ਦੇਹੀ॥**

*(ਨਾਮਦੇਵ, ਪੰਨਾ ੬੯੨)*

ਇਸੇ ਤਰ੍ਹਾਂ ਰਵਿਦਾਸ ਜੀ ਵੀ ਮਨੁੱਖੀ ਜੀਵਨ ਦੀ ਅਲਪ-ਅਵਧੀ ਨੂੰ ਇਕ ਪੰਛੀ



 

ਦੇ ਕਿਸੇ ਰੁੱਖ ਉਤੇ ਗੁਜ਼ਾਰਨ ਨਾਲ ਤੁਲਣਾ ਤੁਲਣਾ ਦਿੰਦੇ ਹਨ। ਉਨ੍ਹਾਂ ਨੇ ਵੀ ਇਹੀ ਫੁਰਮਾਇਆ ਹੈ ਕਿ ਇਸ ਸੁੰਦਰ ਸਰੀਰ ਨੇ ਇਕ ਦਿਨ ਰਾਖ਼ ਦੀ ਢੇਰੀ ਬਣ ਜਾਣਾ ਹੈ ;

**ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ॥**
**ਹਾਡ ਮਾਸ ਨਾੜੀ ਕੋ ਪਿੰਜਰ ਪੰਖੀ ਬਸੈ ਬਿਚਾਰਾ॥**
**ਪ੍ਰਾਨੀ ਕਿਆ ਮੇਰਾ ਕਿਆ ਤੇਰਾ॥**
**ਜੈਸੇ ਤਰਵਰ ਪੰਖਿ ਬਸੇਰਾ॥ਰਹਾਉ॥**
....... ....... .......
**ਬੰਕੇ ਬਾਲ ਪਾਗ ਸਿਰ ਡੇਰੀ॥**
**ਇਹੁ ਤਨੁ ਹੋਇਗੋ ਭਸਮੁ ਕੀ ਢੇਰੀ॥** *(ਰਵਿਦਾਸ, ਪੰਨਾ ੬੫੯)*

## ਸੰਤਾਂ ਦੀ ਨਿੰਦਾ

ਭਗਤੀ ਕਾਵਿ ਧਾਰਾ 'ਸੰਤ' ਨੂੰ ਇਕ ਨਾਇਕ ਦੇ ਰੂਪ ਵਿਚ ਸਥਾਪਿਤ ਕਰਦੀ ਹੈ, ਕਿਉਂਕਿ ਸੰਤ ਹੀ ਵਿਅਕਤੀ ਨੂੰ ਵਿਸ਼ੈ-ਵਿਕਾਰਾਂ ਵਿਰੁੱਧ ਲੜਾਈ ਵਾਸਤੇ ਸੇਧ ਅਤੇ ਸਮਰਥਨ ਦਿੰਦਾ ਹੈ। ਮੱਧ ਯੁਗ ਵਿਚ ਵਿਅਕਤੀ ਪਦਾਰਥਕ-ਪ੍ਰਾਪਤੀਆਂ ਲਈ ਇਤਨਾ ਲਾਲਸਾਵਾਨ ਬਣ ਚੁੱਕਾ ਸੀ ਕਿ ਉਹ ਸੰਤਾਂ ਦੁਆਰਾ ਦਰਸਾਏ ਗਏ ਸੱਚੇ ਮਾਰਗ ਦੀ ਖੁਲ੍ਹਮ-ਖੁਲ੍ਹੀ ਨਿੰਦਾ ਜਾਂ ਆਲੋਚਨਾ ਕਰਨ ਲੱਗਦਾ ਸੀ। ਨਿੰਦਾ ਹਰ ਇਕ ਨੂੰ ਚੰਗੀ ਲੱਗਦੀ ਹੈ, ਕਿਉਂਕਿ ਇਸ ਤਰ੍ਹਾਂ ਵਿਅਕਤੀ ਆਤਮ-ਨਿਰੀਖਣ ਦੇ ਬਿਖੜੇ ਮਾਰਗ ਨੂੰ ਛੱਡ ਕੇ ਪਰ-ਪੜਚੋਲ ਦੇ ਸੌਖੇ ਮਾਰਗ ਉਤੇ ਚਲ ਨਿਕਲਦਾ ਹੈ। ਗੁਰਬਾਣੀ ਵਿਚ ਸੰਤਾਂ ਦੇ ਨਿੰਦਕ ਦੀ ਕਟੂ ਆਲੋਚਨਾ ਕੀਤੀ ਗਈ ਹੈ। ਇਸੇ ਤਰ੍ਹਾਂ ਭਗਤ-ਬਾਣੀ ਵਿਚ ਵੀ ਨਿੰਦਾ ਨੂੰ ਇਕ ਬੁਰੀ ਪ੍ਰਵਿਰਤੀ ਕਿਹਾ ਗਿਆ ਹੈ। ਸੰਤ ਨਾਮਦੇਵ ਜੀ ਨਿੰਦਕਾਂ ਪ੍ਰਤੀ ਉਪੇਖਿਆ-ਭਾਵ ਪ੍ਰਗਟ ਕਰਦੇ ਹੋਏ ਲਿਖਦੇ ਹਨ :

**ਭਲੇ ਨਿੰਦਉ ਭਲੇ ਨਿੰਦਉ ਭਲੇ ਨਿੰਦਉ ਲੋਗੁ॥**
**ਤਨੁ ਮਨੁ ਰਾਮ ਪਿਆਰੇ ਜੋਗੁ॥ਰਹਾਉ॥**
**ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ॥**
**ਰਚਨਾ ਰਾਮ ਰਸਾਇਨ ਪੀਜੈ॥**
**ਉਸਤਤਿ ਨਿੰਦਾ ਕਰੈ ਨਰ ਕੋਈ॥**
**ਨਾਮੇ ਸ੍ਰੀ ਰੰਗ ਭੇਤਲ ਸੋਈ॥** *(ਨਾਮਦੇਵ, ਪੰਨਾ ੧੧੬੪)*

ਰਵਿਦਾਸ ਜੀ ਸੰਤਾਂ ਦੇ ਨਿੰਦਕਾਂ ਪ੍ਰਤੀ ਵਧੇਰੇ ਕਠੋਰ ਰਵਈਆ ਅਪਣਾਉਂਦੇ ਹਨ। ਆਪ ਕਹਿੰਦੇ ਹਨ ਕਿ ਸੰਤ ਦੇ ਨਿੰਦਕ ਦੇ ਸਾਰੇ ਪੁੰਨ-ਕਰਮ ਅਤੇ ਜਪ-ਤਪ ਵਿਅਰਥ ਚਲੇ ਜਾਂਦੇ ਹਨ ਅਤੇ ਉਸ ਦਾ ਕਦੇ ਵੀ ਪਾਰ ਉਤਾਰਾ ਨਹੀਂ ਹੋ ਸਕਦਾ :

**ਜੇ ਓਹੁ ਅਠਸਠਿ ਤੀਰਥ ਨਾਵੈ॥**
**ਜੇ ਓਹੁ ਦੁਆਦਸ ਸਿਲਾ ਪੁਜਾਵੈ॥**
**ਜੇ ਓਹੁ ਕੂਪ ਤਟਾ ਦੇਵਾਵੈ॥**

**ਕਰੈ ਨਿੰਦ ਸਭ ਬਿਰਥਾ ਜਾਵੈ॥**
**ਸਾਧ ਕਾ ਨਿੰਦਕ ਕੈਸੇ ਤਰੈ॥**
**ਸਰਪਰ ਜਾਨਹੁ ਨਰਕ ਹੀ ਪਰੈ॥** *(ਰਵਿਦਾਸ, ਪੰਨਾ ੮੭੫)*

## ਜ਼ਾਤ-ਪਾਤ ਦਾ ਖੰਡਣ

ਭਗਤੀ ਲਹਿਰ ਦਲਿਤ ਸਮਾਜ ਵਿਚੋਂ ਭਾਰਤੀ ਸਭਿਆਚਾਰ ਦੀ ਰਖਵਾਲੀ ਲਈ ਪੈਦਾ ਹੋਈ। ਮਧਕਾਲ ਦੇ ਆਗਮਨ ਤਕ ਬ੍ਰਾਹਮਣਵਾਦ ਆਪਣੀ ਸਾਰਥਿਕਤਾ ਖ਼ਤਮ ਕਰ ਬੈਠਾ ਸੀ। ਰੂੜ੍ਹੀਗ੍ਰਸਤ ਹੋ ਚੁੱਕਾ ਇਹ ਧਰਮ-ਤੰਤਰ ਆਪਣੇ ਹੀ ਬੋਝ ਹੇਠ ਟੁੱਟਦਾ ਜਾ ਰਿਹਾ ਸੀ। ਇਸ ਦੇ ਤਾਨਾਸ਼ਾਹੀ ਅਤੇ ਮਾਨਵ-ਵਿਰੋਧੀ ਢਾਂਚੇ ਨੂੰ ਤੋੜ ਕੇ ਮਧਕਾਲ ਦੇ ਸੰਤਾਂ-ਭਗਤਾਂ ਨੇ ਇਕ ਨਵੇਂ ਧਾਰਮਿਕ ਮਾਡਲ ਦੀ ਸਿਰਜਣਾ ਕੀਤੀ। ਇਹ ਮਾਡਲ ਜ਼ਾਤ ਅਤੇ ਜਨਮ ਦੇ ਵੇਰਵਿਆਂ ਤੋਂ ਉਪਰ ਉੱਠ ਕੇ ਮਨੁੱਖ-ਮਨੁੱਖ ਦਰਮਿਆਨ ਇਕ ਨਵੇਂ ਅਤੇ ਸਹਿਜ ਰਿਸ਼ਤੇ ਦੀ ਵਕਾਲਤ ਕਰਦਾ ਸੀ। ਬ੍ਰਾਹਮਣਵਾਦ ਨੇ ਜ਼ਾਤ-ਪਾਤ ਦੀਆਂ ਜ਼ੰਜੀਰਾਂ ਨੂੰ ਏਨਾ ਸਖ਼ਤ ਬਣਾ ਰਖਿਆ ਸੀ ਕਿ ਭਗਤੀ ਲਹਿਰ ਨਾਲ ਜੁੜੇ ਹੋਏ ਸੰਤਾਂ-ਭਗਤਾਂ ਨੂੰ ਇਨ੍ਹਾਂ ਜ਼ੰਜੀਰਾਂ ਉੱਪਰ ਮਾਰੂ ਸੱਟਾਂ ਲਾਉਣੀਆਂ ਪਈਆਂ। ਇਸ ਪ੍ਰਸੰਗ ਵਿਚ ਕਬੀਰ ਅਤੇ ਗੁਰੂ ਨਾਨਕ ਦੇ ਵਚਨ ਬਹੁਤ ਇਨਕਲਾਬੀ ਮੰਨੇ ਜਾਂਦੇ ਹਨ। ਪਰ ਇਸ ਦਿਸ਼ਾ ਵਿਚ, ਜ਼ਾਤ-ਪਾਤ ਦੇ ਖੰਡਣ ਸਬੰਧੀ, ਸਭ ਤੋਂ ਪਹਿਲਾ ਕਦਮ ਨਾਮਦੇਵ ਜੀ ਨੇ ਪੁੱਟਿਆ। ਆਪ ਥਾਂ-ਪੁਰ-ਥਾਂ ਬ੍ਰਾਹਮਣਾਂ ਦੇ ਦਲਿਤਾਂ ਪ੍ਰਤੀ ਕਠੋਰ ਰਵੱਈਏ ਦੇ ਵਿਰੁੱਧ ਆਪਣੀ ਆਵਾਜ਼ ਬੁਲੰਦ ਕਰਦੇ ਹਨ। ਜਿਵੇਂ:

**ਹਸਤ ਖੇਲਤ ਤੇਰੇ ਦੇਹੁਰੇ ਆਇਆ॥**
**ਭਗਤਿ ਕਰਤ ਨਾਮਾ ਪਕਰਿ ਉਠਾਇਆ॥**
**ਹੀਨੜੀ ਜਾਤਿ ਮੇਰੀ ਜਾਦਮਰਾਇਆ॥**
**ਛੀਪੇ ਕੇ ਜਨਮ ਕਾਹੇ ਕਉ ਆਇਆ॥** *(ਨਾਮਦੇਵ, ਪੰਨਾ ੧੧੬੪)*

**ਆਲਾਵੰਤੀ ਇਹ ਭ੍ਰਮ ਜੋਹੈ ਮੁਝ ਊਪਰਿ ਸਭ ਕੋਪਿਲਾ॥**
**ਸੂਦੁ ਸੂਦੁ ਕਰ ਮਾਰ ਉਠਾਇਓ ਕਹਾ ਕਰਉ ਬਾਪ ਬੀਠੁਲਾ॥**
**ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ॥**
**ਏ ਪੰਡੀਆ ਮੋਕਉ ਢੇਢ ਕਹਤ ਤੇਰੀ ਪੈਜ ਪਿਛਉਡੀ ਹੋਇਲਾ॥**
*(ਨਾਮਦੇਵ, ਪੰਨਾ ੧੨੯੨)*

ਇਸੇ ਤਰ੍ਹਾਂ ਭਗਤ ਰਵਿਦਾਸ ਜੀ ਵੀ ਆਪਣੀ ਦਲਿਤ ਜਾਤੀ ਦੇ ਦੰਸ਼ ਤੋਂ ਪੀੜਿਤ ਹਨ। ਆਪ ਬਾਰ-ਬਾਰ ਆਪਣੇ ਆਪ ਨੂੰ ਚਮਾਰ ਜਾਂ ਚਮਰੇਟਾ ਕਹਿ ਕੇ ਸੰਬੋਧਨ ਕਰਦੇ ਹਨ। ਜਿਵੇਂ:

**ਮੇਰੀ ਜਾਤਿ ਕਮੀਨੀ ਪਾਤਿ ਕਮੀਨੀ ਓਛਾ ਜਨਮ ਹਮਾਰਾ॥**
**ਤੁਮ ਸਰਨਾਗਤਿ ਰਾਜਾ ਰਾਮ ਚੰਦੁ ਕਹਿ ਰਵਿਦਾਸ ਚਮਾਰਾ॥**
*(ਰਵਿਦਾਸ, ਪੰਨਾ ੬੫੯)*



 

**ਮੇਰੀ ਜਾਤਿ ਕੁਟ ਬਾਂਢਲਾ ਢੋਰ ਢਵੰਤਾ**
**ਨਿਤਹਿ ਬਨਾਰਸੀ ਆਸ ਪਾਸਾ॥**
**ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤ**
**ਤੇਰੇ ਨਾਮਿ ਸਰਣਾਇ ਰਵਿਦਾਸੁ ਦਾਸਾ॥** *(ਰਵਿਦਾਸ, ਪੰਨਾ ੧੨੯੩)*

ਸੋ ਭਗਤ ਨਾਮਦੇਵ ਜੀ ਅਤੇ ਰਵਿਦਾਸ ਜੀ ਦੇ ਦਰਮਿਆਨ ਵਿਚਾਰਧਾਰਕ ਸਾਂਝ ਬੜੀ ਪੀਡੀ ਅਤੇ ਸੰਗਠਿਤ ਹੈ। ਪਰਮਾਤਮਾ ਦੇ ਪਤਿਤ-ਪਾਵਨ ਅਤੇ ਭਗਤ-ਵਛਲ ਸਰੂਪ ਬਾਰੇ ਵੀ ਇਹ ਦੋਵੇਂ ਮਹਾਂਪੁਰਖ ਇਕ ਮਤਿ ਹਨ। ਇਸੇ ਤਰ੍ਹਾਂ ਦੋਹਾਂ ਦੀ, ਕਰਮ-ਸਿਧਾਂਤ ਅਤੇ ਆਵਾਗਵਣ ਸੰਕਲਪ ਸਬੰਧੀ ਵੀ, ਇਕੋ ਜਿਹੀ ਆਸਥਾ ਹੈ। ਇਹ ਦੋਵੇਂ ਪਰਮ ਸੰਤ ਬ੍ਰਾਹਮਣਵਾਦ ਦੇ ਜਰਜਰਿਤ ਧਰਮ-ਤੰਤਰ ਦੁਆਰਾ ਹੋਂਦ ਵਿਚ ਆਏ ਪਿਛਾਂਹ ਖਿਚੂ ਸਮਾਜ ਨੂੰ ਬਦਲ ਕੇ ਇਕ ਅਜਿਹੇ ਸਮਾਜ ਦੀ ਸਿਰਜਣਾ ਪ੍ਰਤੀ ਉਨਮੁਖ ਸਨ ਜਿਥੇ ਹਰ ਮਨੁੱਖ ਸਮਾਨਤਾ ਦੇ ਸੂਤਰ ਵਿਚ ਬੱਝਾ ਹੋਵੇਗਾ, ਨਿੱਜੀ ਜਾਇਦਾਦ ਦਾ ਕੋਈ ਲੋਭ ਨਹੀਂ ਹੋਵੇਗਾ ਅਤੇ ਹਰ ਕੋਈ ਨਿਰਭੈ ਹੋ ਕੇ ਆਪਣੇ ਮਨੁੱਖੀ ਕਾਰਜ ਨੂੰ ਸਰੰਜਾਮ ਦੇਵੇਗਾ। ਭਗਤ ਰਵਿਦਾਸ ਨੇ ਅਜਿਹੇ ਨਰੋਏ ਸਮਾਜ ਨੂੰ 'ਬੇਗਮਪੁਰ' ਦੇ ਨਾਮ ਨਾਲ ਪਰਿਭਾਸ਼ਿਤ ਕੀਤਾ ਸੀ।

ਸੁਲਤਾਨਾਂ ਦੇ ਯੁਗ ਵਿਚ ਗਤੀਸ਼ੀਲ ਰਹੀ ਇਹ ਭਗਤੀ ਕਾਵਿ ਧਾਰਾ ਮੁਗ਼ਲ ਹਕੂਮਤ ਦੇ ਦੌਰ ਵਿਚ ਇਕ ਨਵੀਂ ਕਰਵਟ ਲੈਂਦੀ ਹੈ। ਬਾਬਰ ਦੇ ਆਗਮਨ ਦੇ ਨਾਲ ਹੀ ਭਗਤੀ ਲਹਿਰ, ਸਿੱਖ ਗੁਰੂ ਸਾਹਿਬਾਨ ਦੇ ਹੱਥਾਂ ਵਿਚ ਆ ਜਾਂਦੀ ਹੈ ਅਤੇ ਸਾਰੇ ਗੁਰੂ ਸਾਹਿਬਾਨ ਮੁਗ਼ਲ ਹਕੂਮਤ ਦੇ ਵਿਰੁੱਧ ਵਿਚਾਰਧਾਰਕ ਅਤੇ ਭੌਤਿਕ ਪੱਧਰ ਉਤੇ ਇਕ ਵਿਆਪਕ ਸੰਘਰਸ਼ ਸ਼ੁਰੂ ਕਰ ਦਿੰਦੇ ਹਨ ਅਤੇ ਆਖਰ 'ਸੰਤ' ਦੇ ਰੂਪ ਵਿਚ ਸ਼ੁਰੂ ਹੋਈ ਇਹ ਪਰੰਪਰਾ 'ਸੰਤ-ਸਿਪਾਹੀ' ਦਾ ਰੂਪ ਧਾਰਨ ਕਰ ਜਾਂਦੀ ਹੈ।

# ਆਦਿ ਗ੍ਰੰਥ ਤੋਂ ਬਾਹਰਲੀ ਬਾਣੀ

ਆਦਿ ਗ੍ਰੰਥ ਵਿਚ ਭਗਤ ਰਵਿਦਾਸ ਜੀ ਦੇ ਕੁਲ 40 ਸ਼ਬਦ ਸੰਕਲਿਤ ਹਨ। ਪਰੰਤੂ ਇਨ੍ਹਾਂ ਤੋਂ ਬਿਨਾਂ ਵੀ ਰਵਿਦਾਸ ਜੀ ਦੀ ਕਾਫ਼ੀ ਬਾਣੀ ਉਪਲਬਧ ਹੈ, ਜੋ ਕਈ ਸਰੋਤਾਂ ਵਿਚ ਸਾਂਭੀ ਹੋਈ ਹੈ। ਦਾਦੂ-ਪੰਥੀਆਂ ਨੇ ਭਗਤ-ਬਾਣੀ ਦੇ ਬਹੁਤ ਸਾਰੇ ਗ੍ਰੰਥ ਤਿਆਰ ਕਰਵਾਏ ਸਨ। ਦੇਵਨਾਗਰੀ ਵਿਚ ਲਿਖਿਤ ਇਨ੍ਹਾਂ ਗ੍ਰੰਥਾਂ ਵਿਚ ਭਗਤ ਨਾਮਦੇਵ, ਕਬੀਰ, ਤ੍ਰਿਲੋਚਨ, ਧੰਨ, ਸੈਨ ਅਤੇ ਰਵਿਦਾਸ ਆਦਿਕ ਭਗਤ ਜਨਾਂ ਦੀ ਬਾਣੀ ਵੀ ਦਰਜ ਹੈ। ਹੁਣ ਤਕ ਦਾਦੂ ਪੰਥੀਆਂ ਦੁਆਰਾ ਸੰਕਲਿਤ ਜੋ ਸਭ ਤੋਂ ਪੁਰਾਣਾ ਗ੍ਰੰਥ ਪ੍ਰਕਾਸ਼ ਵਿਚ ਆਇਆ ਹੈ, ਉਹ 'ਦਾਦੂ ਸੰਸਕ੍ਰਿਤ ਮਹਾਂਵਿਦਿਆਲਾ ਜੈਪੁਰ' ਵਿਚ ਸਾਂਭਿਆ ਹੋਇਆ ਹੈ। ਇਸ ਗ੍ਰੰਥ ਦਾ ਰਚਨਾ ਕਾਲ 1636 ਈ: ਹੈ। (ਦੇਖੋ ਡਾ. ਜਸਬੀਰ ਸਿੰਘ ਸਾਬਰ, ਭਗਤ ਰਵਿਦਾਸ : ਸਰੋਤ ਪੁਸਤਕ, ਪੰਨੇ 295-97) ਇਸ ਗ੍ਰੰਥ ਤੋਂ ਬਿਨਾਂ ਵੀ ਇਸੇ ਕੇਂਦਰ ਵਿਚ ਕੁਝ ਹੱਥ ਲਿਖਤ ਗ੍ਰੰਥ ਸੁਰੱਖਿਅਤ ਹਨ, ਜਿਨ੍ਹਾਂ ਵਿਚ ਭਗਤ ਰਵਿਦਾਸ ਦੀ ਬਾਣੀ ਮਿਲਦੀ ਹੈ।

ਸਿਟੀ ਪੈਲੇਸ ਜੈਪੁਰ, ਨਾਗਰੀ ਪ੍ਰਚਾਰਣੀ ਸਭਾ ਬਨਾਰਸ, ਭਾਰਤੀ ਵਿਦਿਆ ਮੰਦਰ ਬੀਕਾਨੇਰ, ਰਾਜਸਥਾਨ ਓਰੀਐਂਟਲ ਰੀਸਰਚ ਇਨਸਟੀਚਿਊਟ ਜੋਧਪੁਰ, ਗੁਰੂ ਨਾਨਕ ਦੇਵ ਯੂਨੀਵਰਸਿਟੀ ਲਾਇਬਰੇਰੀ ਅੰਮ੍ਰਿਤਸਰ ਅਤੇ ਸਿੱਖ ਰੈਫਰੈਂਸ ਲਾਇਬਰੇਰੀ ਅੰਮ੍ਰਿਤਸਰ ਵਿਚ ਵੀ ਕੁਝ ਅਜਿਹੀਆਂ ਹਥ ਲਿਖਤਾਂ ਸਾਂਭੀਆਂ ਹੋਈਆਂ ਹਨ, ਜਿਨ੍ਹਾਂ ਵਿਚ ਰਵਿਦਾਸ ਬਾਣੀ ਸੰਕਲਿਤ ਹੈ। ਉਪਰੋਕਤ ਤੋਂ ਇਲਾਵਾ ਭਗਤ ਰਵਿਦਾਸ ਦੇ ਜਨਮ-ਸਥਾਨ ਸੀਰ ਗੋਵਰਧਨਪੁਰ, ਬਨਾਰਸ ਵਿਚ ਵੀ ਇਕ ਹੱਥ-ਲਿਖਿਤ ਗ੍ਰੰਥ ਸਥਾਪਿਤ ਹੈ, ਜਿਸ ਦੀ ਸ਼ਰਧਾਲੂ ਪੂਜਾ ਕਰਦੇ ਹਨ। ਇਸ ਗ੍ਰੰਥ ਵਿਚਲੀ ਰਵਿਦਾਸ ਬਾਣੀ ਹੋਰ ਕਿਸੇ ਗ੍ਰੰਥ ਵਿਚ ਪ੍ਰਾਪਤ ਨਹੀਂ ਹੁੰਦੀ। ਪਰ ਇਹ ਗ੍ਰੰਥ ਕਿਵੇਂ ਅਤੇ ਕਿਥੋਂ ਇਥੇ ਪਹੁੰਚਿਆ, ਇਸ ਸਬੰਧੀ ਇਥੋਂ ਦੇ ਅਧਿਕਾਰੀਆਂ ਨੂੰ ਵੀ ਕੁਝ ਪਤਾ ਨਹੀਂ। ਇਸ ਗ੍ਰੰਥ ਦੀ ਭਾਸ਼ਾ ਅਜੋਕੇ ਸਮੇਂ ਦੀ ਹੈ। ਇਉਂ ਲੱਗਦਾ ਹੈ ਜਿਵੇਂ ਇਸ ਗ੍ਰੰਥ ਦਾ ਉਤਾਰਾ ਕਰਨ ਸਮੇਂ ਲਿਖਾਰੀ ਨੇ ਮੂਲ-ਭਾਸ਼ਾ ਦੀ ਥਾਂ ਪ੍ਰਚਲਿਤ ਸ਼ਬਦਾਵਲੀ ਦਾ ਪ੍ਰਯੋਗ ਕਰ ਦਿੱਤਾ ਹੋਵੇ।

ਭਗਤ ਰਵਿਦਾਸ-ਬਾਣੀ ਨਾਲ ਸਬੰਧਿਤ ਇਨ੍ਹਾਂ ਸਰੋਤ-ਗ੍ਰੰਥਾਂ ਵਿਚ ਸ਼ਬਦਾਵਲੀ ਪੱਖੋਂ ਇਕਸਾਰਤਾ ਅਤੇ ਸਮਾਨਤਾ ਦੀ ਅਣਹੋਂਦ ਹੈ। ਇਨ੍ਹਾਂ ਉਤੇ ਇਲਾਕਾਈ ਬੋਲੀਆਂ ਦੇ ਪ੍ਰਭਾਵ ਤੋਂ ਬਿਨਾ ਬਾਣੀ ਦੇ ਕੁਲ ਸ਼ਬਦਾਂ ਦੀ ਗਿਣਤੀ ਵੀ ਵੱਧ ਘੱਟ ਹੈ। ਇਨ੍ਹਾਂ ਗ੍ਰੰਥਾਂ ਦੇ ਆਧਾਰ ਤੇ ਰਵਿਦਾਸ ਬਾਣੀ ਦੇ ਪਦਿਆਂ ਦੀ ਗਿਣਤੀ 50 ਤੋਂ 84 ਤਕ ਹੈ। ਸਿੱਖ ਰੈਫਰੈਂਸ ਲਾਇਬਰੇਰੀ ਦੇ ਹੱਥ-ਲਿਖਿਤ ਗ੍ਰੰਥ ਵਿਚ 'ਰਵਿਦਾਸ ਪਚੀਸੀ' ਨਾਮ ਦੀ

ਇਕ ਬਾਣੀ ਵੀ ਮਿਲਦੀ ਹੈ, ਜੋ ਕਿਸੇ ਹੋਰ ਗ੍ਰੰਥ ਵਿਚ ਉਪਲਬਧ ਨਹੀਂ ਹੈ।

ਆਦਿ ਗ੍ਰੰਥ ਤੋਂ ਬਾਹਰਲੀਆਂ ਬਾਣੀਆਂ ਵਿਚ ਰੂਪਾਂ ਦੀ ਦ੍ਰਿਸ਼ਟੀ ਤੋਂ ਕਾਫ਼ੀ ਵੰਨ-ਸੁਵੰਨਤਾ ਹੈ। 'ਸਾਖੀ' ਸਿਰਲੇਖ ਹੇਠ 21 ਦੋਹੇ ਹਨ। ਇਨ੍ਹਾਂ ਦੋਹਿਆਂ ਵਿਚ 'ਰੈਦਾਸ' ਅਤੇ 'ਰਵਿਦਾਸ' ਨਾਮ ਦਾ ਪ੍ਰਯੋਗ ਕਰਕੇ ਜਗਿਆਸੂਆਂ ਨੂੰ ਪ੍ਰਭੂ-ਪ੍ਰਾਪਤੀ ਦੇ ਮਾਰਗ ਉਤੇ ਚਲਣ ਦਾ ਉਪਦੇਸ਼ ਦਿੱਤਾ ਗਿਆ ਹੈ। ਜਿਵੇਂ :

**ਅੰਤਰਗਤਿ ਰਾਚੇ ਨਹੀ ਬਾਹਰ ਕਥੇ ਉਦਾਸ॥**
**ਤੇ ਨਰ ਨਰਕਹਿ ਜਾਹਿਗੇ ਸਤਿ ਭਾਖੇ ਰੈਦਾਸ॥**

ਅਤੇ

**ਰੋਮ ਰੋਮ ਮੈ ਰਮ ਰਹਿਓ ਰਾਮ ਮਸ਼ੂਕ ਨ ਦੂਰ॥**
**ਰਵਿਦਾਸ ਸੀਸ ਦੇ ਆਪਨਾ ਦੇਂਗੇ ਦਰਸ਼ਨ ਹਜ਼ੂਰ॥**

ਇਨ੍ਹਾਂ ਦੋਹਿਆਂ ਦੀ ਭਾਸ਼ਾ ਵਿਚ ਕਿਧਰੇ ਕਿਧਰੇ ਬੜੀ ਨਵੀਂ ਸ਼ਬਦਾਵਲੀ ਵਰਤੀ ਗਈ ਮਿਲਦੀ ਹੈ ਜਿਸ ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਇਨ੍ਹਾਂ ਦੋਹਿਆਂ ਦਾ ਉਤਾਰਾ ਕਰਲ ਵਾਲੇ ਲਿਖਾਰੀਆਂ ਨੇ ਕੁਝ ਸ਼ਬਦ ਆਪਣੇ ਵਲੋਂ ਪਾ ਦਿੱਤੇ ਹੋਣਗੇ।

ਰਵਿਦਾਸ ਦੀ ਇਸ ਬਾਣੀ ਵਿਚ ਰਾਮਕਲੀ, ਗੌੜੀ, ਅਸਾਵਰੀ, ਸੋਰਠਿ, ਧਨਾਸਰੀ, ਬਿਲਾਵਲ, ਭੈਰੋਂ, ਮਲਾਰ, ਗੌਂਡ, ਕਨੜੋ, ਕਾਨੜਾ, ਕੰਨਰੋ, ਕੇਦਾਰਾ, ਬੈਹੰਗੜੋ ਆਦਿਕ ਰਾਵਾਂ ਵਿਚ ਲਗਪਗ 84 ਸ਼ਬਦਾਂ ਦੀ ਰਚਨਾ ਕੀਤੀ ਗਈ ਹੈ। ਜਿਥੇ ਆਦਿ ਗ੍ਰੰਥ ਵਿਚ ਸੰਕਲਿਤ ਸ਼ਬਦਾਂ ਵਿਚ 'ਰਹਾਉ' ਜੁਗਤ ਦਾ ਪ੍ਰਯੋਗ ਕੀਤਾ ਗਿਆ ਹੈ, ਉਥੇ ਇਸ ਬਾਣੀ ਵਿਚ 'ਰਹਾਉ' ਦੀ ਥਾਂ 'ਟੇਕ' ਸ਼ਬਦ ਵਰਤਿਆ ਗਿਆ ਹੈ। ਬਾਕੀ ਬ੍ਰਿਤਾਂਤ-ਵਿਧੀ ਬਿਲਕੁਲ ਆਦਿ ਗ੍ਰੰਥ ਵਾਲੀ ਹੀ ਹੈ। ਦੇਖੋ :

**ਨਰਹਰਿ ਚੰਚਲ ਮਤਿ ਮੋਰੀ॥**
**ਕੈਸੇ ਭਗਤਿ ਕਰੂੰ ਰਾਮ ਤੋਰੀ॥ਟੇਕ॥**
**ਤੂੰ ਮੋਹਿ ਦੇਖੈ ਹੌਂ ਤੋਹਿ ਦੇਖੂ ਪ੍ਰੀਤ ਪਰਸਪਰ ਹੋਈ॥**
**ਤੂੰ ਮੋਹਿ ਦੇਖੈ ਹੂੰ ਤੋਹਿ ਨ ਦੇਖੂ ਈਯ ਮਤਿ ਸਬ ਬੁਧਿ ਖੋਈ॥**
**ਸਬ ਘਟ ਅੰਤਰਿ ਰਮਸਿ ਨਿਰੰਤਰਿ ਮੈਂ ਦੇਖਤ ਹੀ ਨਹੀਂ ਜਾਨਾ॥**
**ਗੁਨ ਸਬ ਤੋਰ ਮੋਰ ਸਬ ਔਗੁਨ ਕ੍ਰਿਤ ਉਪਗਾਰ ਨ ਮਾਨਾ॥**
**ਮੈ ਤੈ ਮੋਰਿ ਮੋਰਿ ਅਸਮਝਿਸਿ ਕੈਸੇ ਕਰਿ ਨਿਸਤਾਰਾ॥**
**ਕਹੈ ਰੈਦਾਸ ਕ੍ਰਿਸਨ ਕਰੁਣਾ ਮੈਂ ਜੈ ਜੈ ਜਗਤ ਅਧਾਰਾ॥** *(ਰਾਗ ਰਾਮਕਲੀ)*

ਰਵਿਦਾਸ ਜੀ ਦੀ ਆਦਿ ਗ੍ਰੰਥ ਤੋਂ ਬਾਹਰਲੀ ਬਾਣੀ, ਦੇਵਨਾਗਰੀ ਲਿਪੀ ਵਿਚ ਸਾਂਭੀ ਗਈ ਹੋਣ ਕਾਰਨ ਸ਼ਬਦ-ਜੋੜਾਂ ਉਤੇ ਬ੍ਰਜ-ਭਾਸ਼ਾ ਦਾ ਪ੍ਰਭਾਵ ਵੀ ਨਜ਼ਰ ਆ ਜਾਂਦਾ ਹੈ। 'ਹਲੰਤ' ਦਾ ਪ੍ਰਯੋਗ ਕਾਫ਼ੀ ਮਾਤਰਾ ਵਿਚ ਕੀਤਾ ਗਿਆ ਹੈ। ਇਸੇ ਤਰ੍ਹਾਂ 'ਕਹੀਅਤ' ਨੂੰ 'ਕਹਿਯਤ', 'ਮਾਇਆ' ਨੂੰ 'ਮਾਯਾ', 'ਸੰਨਿਆਸੀ' ਨੂੰ 'ਸਿਨਿਯਾਸੀ' 'ਬਿਆਪਤ' ਨੂੰ 'ਬਯਾਪਤ', 'ਪਿਆਸ' ਨੂੰ 'ਪਯਾਸ', 'ਕਹੀਐ' ਨੂੰ 'ਕਹਿਯੇ' ਦੇ ਰੂਪ ਵਿਚ ਲਿਖਿਆ ਗਿਆ ਹੈ। ਇਹ ਪ੍ਰਭਾਵ ਵੀ ਬ੍ਰਜ-ਭਾਸ਼ਾ ਦਾ ਹੀ ਹੈ।

ਇਸ ਬਾਣੀ ਵਿਚ ਕੁਝ 'ਸ਼ਬਦ' ਅਜਿਹੇ ਵੀ ਹਨ ਜੋ ਆਦਿ ਗ੍ਰੰਥ ਵਿਚ ਸੰਕਲਿਤ 'ਸ਼ਬਦਾਂ' ਨਾਲ ਕਾਫ਼ੀ ਮਿਲਦੇ ਜੁਲਦੇ ਹਨ। ਜਿਵੇਂ ਰਾਗ 'ਜੰਗਲੀ ਗਉੜੀ' ਵਿਚਲਾ ਨਿਮਨ-ਲਿਖਤ ਸ਼ਬਦ ਵੇਖੋ :

**ਅਬ ਹਮ ਖੂਬ ਵਤਨ ਘਰ ਪਾਯਾ॥**
**ਬਜੁ ਖੈਰ ਸਦਾ ਮੇਰੇ ਭਾਯਾ॥ ਟੇਕ॥**
**ਬੇਗਮ ਪੁਰ ਸਹਰ ਕਾ ਨਾਂਵ॥**
**ਫਿਕਰ ਅੰਦੇਸ ਨਹੀ ਤਿਹ ਠਾਂਵ॥੧॥**
**ਨਹੀਂ ਤਹਾਂ ਸੀਸ ਖਲਾਤਨ ਮਾਰ॥**
**ਹੈਫ ਨ ਖਤਾ ਨ ਤਰਸ ਜਵਾਲ॥੨॥**
**ਆਵਨ ਜਾਨ ਰਹਮ ਮਹਸੂਰ॥**
**ਜਹਾਂ ਗਨਿਯਾਵ ਬਸੈ ਮਾਬੂਦ॥੩॥**
**ਜੋਈ ਸੌਲ ਕਰੇ ਸੋਈ ਭਾਵੈ॥**
**ਮਹਰਮ ਮਹਲ ਮੈ ਕੋ ਅਟਕਾਵੈ॥੪॥**
**ਕਹੈ ਰੈਦਾਸ ਖਲਾਸ ਚਮਾਰਾ॥**
**ਜੋ ਹਮ ਸਹਰੀ ਸੋ ਮੀਤ ਹਮਾਰਾ॥੫॥**

ਇਹੀ ਸ਼ਬਦ ਆਦਿ ਗ੍ਰੰਥ ਵਿਚ ਗਉੜੀ ਰਾਗ ਵਿਚ ਸੰਕਲਿਤ ਕੀਤਾ ਗਿਆ ਹੈ। ਇਥੇ 'ਟੇਕ' ਦੀ ਥਾਂ 'ਰਹਾਉ' ਸ਼ਬਦ ਦਾ ਪ੍ਰਯੋਗ ਹੋਇਆ ਹੈ ਅਤੇ 'ਰਹਾਉ' ਦਾ ਸਥਾਨ ਆਦਿ ਗ੍ਰੰਥ ਵਿਚਲੀ ਸ਼ਬਦ-ਜੁਗਤ ਅਨੁਸਾਰ ਪਹਿਲੇ ਅੰਤਰੇ ਤੋਂ ਪਿੱਛੇ ਰਖਿਆ ਹੈ। ਸ਼ਬਦਾਵਲੀ ਵਿਚ ਪੰਜਾਬੀ ਰੰਗ ਵਧੇਰੇ ਉਘੜਵਾਂ ਤੇ ਸਪਸ਼ਟ ਹੈ। ਦੇਖੋ :

**ਬੇਗਮਪੁਰਾ ਸਹਰ ਕੋ ਨਾਉ॥**
**ਦੂਖੁ ਅੰਦੋਹੁ ਨਹੀ ਤਿਹਿ ਠਾਉ॥**
**ਨਾਂ ਤਸਵੀਸ ਖਿਰਾਜੁ ਨ ਮਾਲੁ॥**
**ਖਉਫੁ ਨ ਖਤਾ ਨ ਤਰਸੁ ਜੁਆਲੁ॥੧॥**
**ਅਬ ਮੋਹਿ ਖੂਬ ਵਤਨ ਗਹ ਪਾਈ॥**
**ਊਹਾਂ ਖੈਰਿ ਸਦਾ ਮੇਰੇ ਭਾਈ॥੧॥ਰਹਾਉ॥**
**ਕਾਇਮੁ ਦਾਇਮੁ ਸਦਾ ਪਾਤਿਸਾਹੀ॥**
**ਦੋਮ ਨ ਸੇਮ ਏਕ ਸੋ ਆਹੀ॥**
**ਆਬਾਦਾਨੁ ਸਦਾ ਮਸਹੂਰ॥**
**ਊਹਾਂ ਗਨੀ ਬਸਹਿ ਮਾਮੂਰ॥੨॥**
**ਤਿਉ ਤਿਉ ਸੈਲ ਕਰਹਿ ਜਿਉ ਭਾਵੈ॥**
**ਮਹਰਮ ਮਹਲ ਨ ਕੋ ਅਟਕਾਵੈ॥**
**ਕਹਿ ਰਵਿਦਾਸ ਖਲਾਸ ਚਮਾਰਾ॥**
**ਜੋ ਹਮ ਸਹਰੀ ਸੋ ਮੀਤੁ ਹਮਾਰਾ॥੩॥**



 

ਆਦਿ ਗ੍ਰੰਥ ਤੋਂ ਬਾਹਰ ਮਿਲਦੇ ਇਸ ਪਦੇ ਦੇ ਸ਼ਬਦ-ਜੋੜਾਂ ਅਤੇ ਸ਼ਬਦਾਵਲੀ ਉਤੇ ਬ੍ਰਜੀ ਦਾ ਪ੍ਰਭਾਵ ਵਧੇਰੇ ਹੈ। 'ਨਾਉਂ' ਦੀ ਥਾਂ 'ਨਾਂਵ', 'ਠਾਉ ਦੀ 'ਠਾਂਵ', 'ਮੋਹਿ' ਦੀ ਥਾਂ 'ਹਮ', 'ਭਾਈ' ਦੀ 'ਭਾਯਾ', 'ਦੂਖ ਅੰਦੋਹੁ' ਦੀ ਥਾਂ 'ਫਿਕਰ ਅੰਦੇਸ', 'ਆਬਾਦਾਨ ' ਥਾਂ 'ਆਵਨ ਜਾਨ', 'ਊਹਾਂ' ਦੀ ਥਾਂ 'ਜਹਾਂ', 'ਕਹਿ' ਦੀ ਥਾਂ 'ਕਹੈ' ਆਦਿਕ ਸ਼ਬਦਾਂ ਦਾ ਪ੍ਰਯੋਗ ਸਾਡੇ ਮਤਿ ਦੀ ਪੁਸ਼ਟੀ ਕਰਦਾ ਹੈ। ਇਸੇ ਤਰ੍ਹਾਂ ਗੁਰਬਾਣੀ ਸ਼ਬਦ ਜੋੜਾਂ ਦੇ ਔਂਕੜ ਅਤੇ ਸਿਹਾਰੀ ਅੰਤਕ ਸ਼ਬਦਾਂ ਦੀ ਥਾਂ ਇਨ੍ਹਾਂ ਸ਼ਬਦਾਂ ਨੂੰ ਮੁਕਤੇ ਰਖਿਆ ਗਿਆ ਹੈ। ਜਿਵੇਂ : ਜੁਆਲ (ਜੁਆਲੁ), ਖੈਰ (ਖੈਰਿ), ਮੀਤ (ਮੀਤੁ) ਆਦਿਕ।

ਵਿਸ਼ੇ ਵਸਤੂ ਦੀ ਦ੍ਰਿਸ਼ਟੀ ਤੋਂ ਇਹ ਬਾਣੀ, ਆਦਿ ਗ੍ਰੰਥ ਵਿਚ ਸੰਕਲਿਤ ਬਾਣੀ ਨਾਲ ਕਾਫ਼ੀ ਮਿਲਦੀ ਜੁਲਦੀ ਹੈ। ਫ਼ਰਕ ਜੇ ਕੋਈ ਹੈ ਤਾਂ ਕੇਵਲ ਇਤਨਾ ਹੈ ਕਿ ਆਦਿ-ਗ੍ਰੰਥ ਵਿਚ ਰਵਿਦਾਸ ਜੀ ਦਾ ਸਵਰ ਵਧੇਰੇ ਪਰਿਪੱਕ ਹੈ। ਸਾਧਕ ਦੀ ਜੋ ਦੁਬਿਧਾ ਅਤੇ ਨਿਰਾਸ਼ਾ ਇਸ ਬਾਣੀ ਵਿਚ ਨਜ਼ਰ ਆਉਂਦੀ ਹੈ, ਉਸ ਦਾ ਆਦਿ-ਗ੍ਰੰਥ ਵਿਚ ਅਭਾਵ ਹੈ। ਚੋਣ ਕਰਨ ਸਮੇਂ ਗੁਰੂ ਅਰਜਨ ਦੇਵ ਜੀ ਨੇ ਹਰ ਸ਼ਬਦ ਨੂੰ ਚੰਗੀ ਤਰ੍ਹਾਂ ਜਾਚਿਆ-ਪਰਖਿਆ ਹੋਵੇਗਾ। ਨਿਮਨ-ਲਿਖਤ ਪਦਿਆਂ ਵਿਚ ਰਵਿਦਾਸ ਜੀ ਜਿਸ ਵਿਅਥਾ ਨੂੰ ਪ੍ਰਗਟ ਕਰ ਰਹੇ ਹਨ, ਉਹੋ ਜਿਹੀ ਆਦਿ ਗ੍ਰੰਥ ਵਿਚ ਕਿਧਰੇ ਵੀ ਨਜ਼ਰ ਨਹੀਂ ਆਉਂਦੀ। ਦੇਖੋ :

**ਅਬ ਮੈ ਹਾਰਯੋ ਰੇ ਭਾਈ॥**
**ਥਕਿਤ ਭਯਾਂ ਸਭ ਹਾਲ ਚਾਲ ਥੈ ਲੋਕਨ ਬੇਦ ਬਤਾਈ॥ਟੇਕ॥**
**ਥਕਿਤ ਭਯੋ ਗਾਯਣ ਅਰੁ ਨਾਚਨ॥ ਥਾਕੀ ਸੇਵਾ ਪੂਜਾ॥**
**ਕਾਮ ਕ੍ਰੋਧ ਥੈਂ ਦੇਹ ਥਕਿਤ ਭਈ॥ ਕਹੁ ਕਹਾਂ ਲੌ ਦੂਜਾ॥**

*(ਰਾਗ ਰਾਮਕਲੀ)*

**ਗਾਇ ਗਾਇ ਅਬ ਕਾ ਕਹਿ ਗਾਊਂ॥**
**ਗਾਵਣਹਾਰਾ ਕੋ ਨਿਕਟ ਬਤਾਊਂ॥ਟੇਕ॥**
**ਜਬ ਲਗ ਹੈ ਯਾ ਤਨ ਕੀ ਆਸਾ॥**
**ਤਬ ਲਗ ਕਰੈ ਪੁਕਾਰਾ॥**
**ਜਬ ਮਨ ਮਿਲਯੋ ਆਸ ਨਹਿ ਤਨ ਕੀ॥**
**ਤਬ ਕੋ ਗਾਵਣਹਾਰਾ॥੧॥** *(ਰਾਗ ਰਾਮਕਲੀ)*

ਪਰੰਤੂ ਇਸ ਬਾਣੀ ਵਿਚ ਰਵਿਦਾਸ-ਦਰਸ਼ਨ ਦੇ ਉਹ ਸਾਰੇ ਧਰਾਤਲ ਨਜ਼ਰ ਆ ਜਾਂਦੇ ਹਨ, ਜਿਹੜੇ ਆਦਿ-ਗ੍ਰੰਥ ਵਿਚਲੀ ਬਾਣੀ ਦਾ ਸ਼ਿੰਗਾਰ ਹਨ। ਰਵਿਦਾਸ ਜੀ ਪ੍ਰੇਮਾ ਭਗਤੀ ਦੀ ਸਾਰਥਿਕਤਾ ਨੂੰ ਬੜੀ ਦ੍ਰਿੜ੍ਹਤਾ ਨਾਲ ਬਿਆਨ ਕਰਦੇ ਹਨ, ਉਨ੍ਹਾਂ ਅਨੁਸਾਰ ਰਾਮ ਹਰ ਘਟ ਘਟ ਅੰਦਰ ਵਿਆਪਤ ਹੈ। ਉਸ ਦੀ ਕ੍ਰਿਪਾ ਤੋਂ ਬਿਨਾਂ ਵਿਅਕਤੀ ਦੀ ਦੁਬਿਧਾ ਖ਼ਤਮ ਨਹੀਂ ਹੁੰਦੀ। ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਆਦਿਕ ਵਿਕਾਰ ਮਿਲ ਕੇ ਇਨਸਾਨ ਦੀ ਸਦ-ਬੁੱਧੀ ਨੂੰ ਲੁੱਟ ਲੈਂਦੇ ਹਨ। ਕੇਵਲ ਪਰਮਾਤਮਾ ਦਾ ਨਾਮ ਹੀ ਉਸ ਦਾ ਪਾਰ ਉਤਾਰਾ ਕਰ ਸਕਦਾ ਹੈ :

 

ਸੰਤੋ ਅਨਿਨ ਭਗਤਿ ਯਹ ਨਾਹੀਂ॥
ਜਬ ਲਗ ਸਤ ਰਜ ਤਮ ਪਾਂਚੂ ਗੁਨ॥
ਬਯਾਪਤ ਹੈ ਯਾ ਮਾਹੀਂ॥ ਟੇਕ॥
ਸੋਈ ਆਨ ਅੰਤਰ ਕਰੈਂ ਹਰਿ ਸੋ॥
ਅਪਮਾਰਗ ਕੋ ਆਨੈ॥
ਕਾਮ ਕ੍ਰੋਧ ਮਦ ਲੋਭ ਮੋਹ ਕੀ॥
ਪਲ ਪਲ ਪੂਜਾ ਠਾਨੈ॥੧॥
ਸਕਤ ਸਨੇਹ ਇਸ਼ਟ ਮਾਂਗ ਲਾਵੈ॥
ਅਸਥਿਲ ਅਸਥਿਲ ਖੇਲੈ॥
ਜੋ ਕੁਛ ਮਿਲੈ ਆਨ ਆਖਤ ਜਯੂ॥
ਸੁਤ ਦਾਰਾ ਸਿਰ ਮੇਲੈ॥੨॥
ਹਰਿ ਜਨ ਹਰਿ ਬਿਨ ਔਰ ਨ ਜਾਨੈ॥
ਤਜੈ ਆਨ ਤਨ ਤਯਾਗੀ॥
ਕਹ ਰੈਦਾਸ ਸੋਈ ਜਨ ਨਿਰਮਲ॥
ਨਿਸ ਦਿਨ ਨਿਜ ਅਨੁਰਾਗੀ॥੩॥ *(ਰਾਗ ਰਾਮਕਲੀ)*

ਰਵਿਦਾਸ ਜੀ ਕਰਮ-ਕਾਂਡ ਦੇ ਵਿਰੋਧੀ ਸਨ। ਬ੍ਰਾਹਮਣਵਾਦ ਦੇ ਅਮਾਨਵੀ ਵਿਵਹਾਰ ਵੱਲ ਇਹ ਉਨ੍ਹਾਂ ਦਾ ਇਕ ਮਾਨਵਵਾਦੀ ਪੈਂਤੜਾ ਸੀ। ਬ੍ਰਾਹਮਣਵਾਦ ਵਿਚ ਤੀਰਥ-ਇਸ਼ਨਾਨ, ਤਪ-ਪੂਜਾ, ਸਿਰ-ਮੂੰਹ ਮੁਨਾਉਣ, ਵਰਤ ਰੱਖਣ ਆਦਿਕ ਕਰਮਾਂ ਉਪਰ ਜ਼ੋਰ ਦਿੱਤਾ ਜਾਂਦਾ ਸੀ ਪਰੰਤੂ ਆਪ ਦੀ ਇਹ ਨਿਸ਼ਚਿਤ ਧਾਰਣਾ ਸੀ ਕਿ ਅਜਿਹੇ ਕਰਮਾਂ ਦੁਆਰਾ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੋ ਸਕਦੀ। ਆਪ ਫੁਰਮਾਉਂਦੇ ਹਨ:

ਭਗਤੀ ਐਸੀ ਸੁਨਹੁ ਰੇ ਭਾਈ॥
ਆਈ ਭਗਤਿ ਤਬ ਗਈ ਬਡਾਈ॥ਟੇਕ॥
ਕਹਾ ਭਯੋ ਨਾਚੇ ਅਰੁ ਗਾਯੋ॥ ਕਹਾ ਭਯੋ ਤਪ ਕੀਨਹੈ॥
ਕਹਾ ਭਯੋ ਜੌ ਚਰਣ ਪਖਾਲੇ॥ ਜੌ ਪਰਮ ਤੱਤ ਨਹੀਂ ਚੀਨਹੈ॥੧॥
ਕਹਾ ਭਯੋ ਜੋ ਮੂੰਡ ਮੁਨਾਯੋ॥ ਬਹੁ ਤੀਰਥ ਬ੍ਰਤ ਕੀਨਹੇ॥
ਕਹਾ ਭਯੋ ਜੋ ਪਰਮ ਧਯਾਨ ਪਦ॥
ਜਬ ਲਗ ਪਰਮ ਤਤ ਨਹਿ ਪਾਸੋਂ॥੨॥ *(ਰਾਗ ਰਾਮਕਲੀ)*

ਰਵਿਦਾਸ ਜੀ ਹਰਿ-ਚਰਨਾਂ ਦੀ ਪ੍ਰੀਤ ਨੂੰ ਹੀ ਪਰਮਾਤਮਾ ਤਕ ਪਹੁੰਚਣ ਦਾ ਇਕੋ ਇਕ ਮਾਧਿਅਮ ਸਵੀਕਾਰ ਕਰਦੇ ਹਨ। ਇਸੇ ਲਈ ਉਨ੍ਹਾਂ ਦੀ ਬਾਣੀ ਵਿਚ ਥਾਂ-ਪੁਰ-ਥਾਂ ਹਰਿ ਨਾਲ ਪ੍ਰੀਤ ਕਰਨ ਦਾ ਉਪਦੇਸ਼ ਮਿਲਦਾ ਹੈ। ਦੇਖੋ:

ਕਾਇਆ ਹੰਸ ਪ੍ਰੀਤਿ ਹੈ ਪ੍ਰਿਅ ਸੰਗਿ ਉਲਝੀ ਨਾਰਿ॥
ਮਨ ਐਸੀ ਹਰਿ ਸਿਵ ਪ੍ਰੀਤਿ ਕਰਿ ਤੂ ਕਾਰਜ ਲੇਹਿ ਸਵਾਰਿ॥
ਜਿਵ ਜਲ ਦੁਧ ਸਿਵ ਪ੍ਰੀਤਿ ਹੈ ਗਊ ਬਛਰੇ ਪਿਆਰ॥

**ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਤੂ ਪਾਵਹਿ ਮੋਖ ਦੁਆਰੁ॥**
**ਭੂਖੇ ਪ੍ਰੀਤਿ ਅਨਾਜ ਸਿਵ ਮਾਤ ਪੂਤ ਸਿਵ ਹੇਤੁ॥**
**ਮਨ ਐਸੀ ਹਰਿ ਸਿਵ ਪ੍ਰੀਤਿ ਕਰਿ ਤੂ ਜਨਮੁ ਪਦਾਰਥ ਜੇਤੁ॥**

ਪਰਮਾਤਮਾ ਦੀ ਪ੍ਰਾਪਤੀ ਲਈ ਗੁਰੂ ਦੇ ਸਹਿਯੋਗ ਬਾਰੇ ਆਪਣੇ ਮਤਿ ਦਾ ਪ੍ਰਗਟਾਂਵਾ ਕਰਦੇ ਹੋਏ ਰਵਿਦਾਸ ਜੀ ਸਾਧਕ ਦੀ ਸਾਧਨਾ ਸਬੰਧੀ ਵੀ ਟਿੱਪਣੀਆਂ ਕਰ ਜਾਂਦੇ ਹਨ:

**ਗੁਰ ਕੀ ਮੂਰਤੀ ਮਨ ਵਿਖੇ ਧਰੋ ਸੋ ਹਰਦਮ ਧਯਾਨ॥**
**ਨਾਮ ਦਾਨ ਇਸਨਾਨ ਕਰ ਦੁਆਰੇ ਪਾਵੇ ਮਾਨ॥**
**ਮੰਤ੍ਰ ਜਪੁ ਗੁਰ ਹਿਰਦੈ ਮੇ, ਮਿਲੇ ਸੋ ਨਿਸਚਲ ਗਯਾਨ॥**
**ਭੂਖ ਪਯਾਸ ਨ ਉਤਰੈ ਨਾਮ ਬਿਨਾ ਭਗਵਾਨ॥**
**ਸਤਿਗੁਰ ਸੋ ਨਹੀ ਪਾਵਹੀ ਜੋ ਦਿਲ ਮਾਹਿ ਸੁਆਨ॥**
**ਮਨ ਸਚਾ ਕਿਤ ਬਿਧ ਭਯੋ ਕਰ ਹੈ ਕਿਯਾ ਬਿਯਾਨ॥**
**ਝੂਠਾ ਪਾਲਨ ਪਾਲਤੇ ਕਹੋ ਕੈਸੇ ਕਲਿਯਾਨ॥**
**ਆਗਯਾ ਗੁਰ ਕੀ ਚਿਤ ਧਰ ਕਹੇ ਰਵਿਦਾਸ ਵਿਖਾਨ॥**

*(ਰਾਗ ਗਉੜੀ, ਪੂਰਬੀ ਪਚੀਸੀ)*

ਰਵਿਦਾਸ ਜੀ ਸਤਿ ਸੰਗਤਿ ਵਿਚ ਬੈਠ ਕੇ ਪ੍ਰਭੂ ਦੇ ਸਿਮਰਨ ਉੱਪਰ ਬਲ ਦਿੰਦੇ ਹਨ। ਉਨ੍ਹਾਂ ਅਨੁਸਾਰ ਅਭਯ-ਪਦ ਦੀ ਪ੍ਰਾਪਤੀ ਸਤਿ-ਸੰਗਤਿ ਵਿਚ ਬੈਠ ਕੇ ਕੀਰਤਨ ਕਰਨ ਦੁਆਰਾ ਹੀ ਸੰਭਵ ਹੈ:

**ਤਨ ਮਨ ਧਨ ਅਰਪਣ ਕਰੋ ਵਾਣੀ ਜਪ ਹਰਿ ਮੀਤ॥**
**ਸਤਿ ਸੰਗਤ ਕਰ ਸੰਤ ਕੀ ਦੁਸ਼ਟ ਤਿਆਗੋ ਰੀਤ॥**
**ਸਵਾਸ ਸਵਾਸ ਸਿਮਰਨ ਕਰੋ ਜਨਮ ਅਮੋਲਕ ਜੀਤ॥**
**ਸੋਹੰਗ ਨਾਮ ਕੇ ਭਜਨ ਸੇ ਦੂਰ ਹੋਯੋ ਭਰਮ ਭੀਤ॥**
**ਤੂਹੀ ਤੂਹੀ ਰਟਤਾ ਰਹੇ ਔਰ ਨ ਲਾਵੇ ਚੀਤ॥**
**ਮਾਨ ਪਾਵੇ ਜਿਨ ਸੇਵਿਯਾ ਪ੍ਰਭ ਸੋ ਪਾਈ ਪ੍ਰੀਤ॥**
**ਨਾਮ ਨਿਸ਼ਾਨ ਪ੍ਰਾਪਤੇ ਜੋ ਗਾਵਤ ਹਰਿ ਕੇ ਗੀਤ॥**
**ਰਵਿਦਾਸ ਕਹੇ ਸਤਿਸੰਗ ਮੇਂ ਅਭਯ ਪਦ ਸਤਿਗੁਰ ਦੀਤ॥**

*(ਰਾਗ ਗਉੜੀ, ਪੂਰਬੀ ਪਚੀਸੀ)*

ਰਵਿਦਾਸ ਜੀ ਦੁਰਮਤਿ ਅਤੇ ਦੁਰਜਨਾਂ ਨੂੰ ਤਜਣ ਦਾ ਉਪਦੇਸ਼ ਕਰਦੇ ਹਨ। ਉਨ੍ਹਾਂ ਅਨੁਸਾਰ ਕੋਈ ਵਿਅਕਤੀ ਜਿਹੋ ਜਿਹੇ ਕਰਮ ਕਰਦਾ ਹੈ, ਉਸ ਨੂੰ ਉਸੇ ਤਰ੍ਹਾਂ ਦੀ ਫਲ ਦੀ ਪ੍ਰਾਪਤੀ ਹੁੰਦੀ ਹੈ। ਆਪ ਅੰਤਹਕਰਣ ਦੀ ਸ਼ੁੱਧਤਾ ਉਪਰ ਬਲ ਦਿੰਦੇ ਹਨ। ਉਨ੍ਹਾਂ ਅਨੁਸਾਰ ਪਰਮਾਤਮਾ ਬੇਅੰਤ ਹੈ, ਉਹ ਅਨੰਤ ਹੈ ਅਤੇ ਉਸ ਦਾ ਪਾਰਾਵਾਰ ਨਹੀਂ ਪਾਇਆ ਜਾ ਸਕਦਾ। ਅਨੇਕਾਂ ਜੁਗਾਂ ਵਿਚ ਭਗਤਾਂ, ਪੰਡਤਾਂ ਅਤੇ ਜੋਤਸ਼ੀਆਂ ਨੇ ਉਸਦੀ ਉਸਤਤਿ ਕੀਤੀ ਪਰੰਤੂ ਉਸ ਦੁਆਰਾ ਸਾਜੀ ਗਈ ਸ੍ਰਿਸ਼ਟੀ ਅਨੰਤ ਅਤੇ ਅਪਾਰ ਹੈ:

ਸਾਹਿਬ ਸਚਾ ਬੇਅੰਤ ਹੈ ਅੰਤ ਨ ਪਰੇ ਅਕਾਰ॥
ਸਾਹਿਬ ਸਚਾ ਬੇਅੰਤ ਹੈ ਅੰਤ ਨ ਸਿਫਤ ਸ਼ੁਮਾਰ॥
ਸਾਹਿਬ ਸਚਾ ਬੇਅੰਤ ਹੈ ਅੰਤ ਨ ਕਹੇ ਉਚਾਰ॥
ਸਾਹਿਬ ਸਚਾ ਬੇਅੰਤ ਹੈ ਅੰਤ ਨਾ ਕਰੇ ਵਿਚਾਰ॥
ਸਾਹਿਬ ਸਚਾ ਬੇਅੰਤ ਹੈ ਅੰਤ ਨਹੀ ਕਛੁ ਲੇਛ॥
ਸਾਹਿਬ ਸਚਾ ਬੇਅੰਤ ਹੈ ਅੰਤ ਨਹੀ ਕਛੁ ਭੇਛ॥

*(ਰਾਗ ਗਉੜੀ, ਪੂਰਬੀ ਪਚੀਸੀ)*

ਹੋਰ ਸੰਤਾਂ-ਭਗਤਾਂ ਦੀ ਬਾਣੀ ਵਾਂਗ, ਜਿਹੜੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹੈ, ਰਵਿਦਾਸ-ਬਾਣੀ ਦਾ ਪ੍ਰਮਾਣੀਕ ਰੂਪ ਵੀ ਇਸੇ ਗੁਰੂ ਗ੍ਰੰਥ ਵਿਚੋਂ ਹੀ ਪ੍ਰਾਪਤ ਹੁੰਦਾ ਹੈ। ਬਾਕੀ ਦੀ ਬਾਣੀ ਦੀ ਪ੍ਰਮਾਣੀਕਤਾ ਸੰਦਿਗਧ ਹੀ ਹੈ। ਕਿਉਂਕਿ ਪਿਛਲੇ ਛੇ-ਸੱਤ ਸੌ ਸਾਲ ਦੇ ਅਰਸੇ ਵਿਚ, ਇਸ ਬਾਣੀ ਵਿਚ ਲਿਖਾਰੀਆਂ ਦੀ ਮਨਸ਼ਾ ਅਤੇ ਸਮਰੱਥਾ ਅਨੁਸਾਰ ਮਿਲਾਵਟ ਹੁੰਦੀ ਹੀ ਰਹੀ ਹੈ। ਗੁਰੂ ਅਰਜਨ ਦੇਵ ਜੀ ਨੇ 1604 ਈ. ਵਿਚ ਆਦਿ ਗ੍ਰੰਥ ਦਾ ਸੰਪਾਦਨ ਕਰਕੇ ਨਾ ਕੇਵਲ ਮੱਧਕਾਲੀਨ ਭਾਰਤ ਦੇ ਸੰਤਾਂ-ਭਗਤਾਂ ਦੀ ਬਾਣੀ ਦੇ ਪ੍ਰਮਾਣੀਕ ਸਰੂਪ ਨੂੰ ਹੀ ਬਚਾ ਲਿਆ, ਬਲਕਿ ਵਿਆਕਰਣ, ਛੰਦ-ਸ਼ਾਸਤਰ ਅਤੇ ਸ਼ਬਦ-ਜੋੜਾਂ ਦੀ ਦ੍ਰਿਸ਼ਟੀ ਤੋਂ ਵੀ ਇਸ ਬਾਣੀ ਨੂੰ ਪੂਰੀ ਤਰ੍ਹਾਂ ਇਕ ਜੁਗਤ ਅਤੇ ਪੈਟਰਨ ਵਿਚ ਬੰਨ੍ਹ ਦਿੱਤਾ। ਇਹੀ ਕਾਰਨ ਹੈ ਕਿ ਰਵਿਦਾਸ ਜੀ ਦੀ ਵਿਚਾਰਧਾਰਾ ਅਤੇ ਬ੍ਰਿਤਾਂਤਿਕ-ਜੁਗਤਾਂ ਬਾਰੇ ਵਿਚਾਰ ਕਰਨ ਵਾਸਤੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਸਭ ਤੋਂ ਵੱਧ ਭਰੋਸੇਯੋਗ ਸਰੋਤ ਹੈ।

ਤਾਂ ਵੀ ਰਵਿਦਾਸ-ਬਾਣੀ ਵਿਚ ਆਏ ਪਾਠ-ਭੇਦਾਂ ਅਤੇ ਬ੍ਰਿਤਾਂਤ-ਜੁਗਤਾਂ ਨੂੰ ਸਮਝਣ ਵਾਸਤੇ ਆਦਿ ਗ੍ਰੰਥ ਤੋਂ ਬਾਹਰੀ ਬਾਣੀ ਦਾ ਵੀ ਕਾਫ਼ੀ ਮਹੱਤਵ ਹੈ। ਇਸ ਦੇ ਅਧਿਐਨ ਦੁਆਰਾ ਰਵਿਦਾਸ ਜੀ ਦਾ ਵਿਅਕਤੀ-ਬਿੰਬ ਵਧੇਰੇ ਸੰਪੂਰਨ ਅਤੇ ਸੁਗਠਿਤ ਨਜ਼ਰ ਆਉਂਦਾ ਹੈ।

# ਬਾਣੀ ਰਵਿਦਾਸ ਜੀ ਕੀ

*ਸਰਲਾਰਥ ਸਹਿਤ*

## ਸਿਰੀ ਰਾਗ

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥
ਕਨਕ ਕਟਿਕ ਜਲ ਤਰੰਗ ਜੈਸਾ॥੧॥
ਜਉ ਪੈ ਹਮ ਨਾ ਪਾਪ ਕਰੰਤਾ ਅਹੇ ਅਨੰਤਾ॥
ਪਤਿਤ ਪਾਵਨ ਨਾਮੁ ਕੈਸੇ ਹੁੰਤਾ॥੧॥ ਰਹਾਉ॥
ਤੁਮ ਜੁ ਨਾਇਕ ਆਛਹੁ ਅੰਤਰਜਾਮੀ॥
ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ॥੨॥
ਸਰੀਰੁ ਆਰਾਧੈ ਮੋਕਉ ਬੀਚਾਰੁ ਦੇਹੂ॥
ਰਵਿਦਾਸ ਸਮਦਲੁ ਸਮਝਾਵੈ ਕੋਊ॥੩॥

*(ਆਦਿ ਗ੍ਰੰਥ, ਪੰਨਾ ੯੩)*

***ਅਰਥ***

ਇਸ ਸ਼ਬਦ ਵਿਚ ਰਵਿਦਾਸ ਜੀ ਅਦਵੈਤਵਾਦੀ ਵਿਚਾਰਾਂ ਦਾ ਪ੍ਰਗਟਾਵਾ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਅਤੇ ਵਿਅਕਤੀ ਵਿਚ ਕੋਈ ਭਿੰਨਤਾ ਨਹੀਂ ਹੈ। ਜਿਵੇਂ ਸੋਨੇ ਅਤੇ ਇਸ ਤੋਂ ਬਣੇ ਹੋਏ ਕੜਿਆਂ ਵਿਚ ਕੋਈ ਫ਼ਰਕ ਨਹੀਂ ਹੁੰਦਾ ਅਤੇ ਪਾਣੀ ਅਤੇ ਇਸ ਵਿਚੋਂ ਉੱਠਣ ਵਾਲੀਆਂ ਲਹਿਰਾਂ ਇਕੋ ਹੁੰਦੀਆਂ ਹਨ , ਇਸੇ ਤਰ੍ਹਾਂ ਜੀਵਾਤਮਾ ਅਤੇ ਪਰਮਾਤਮਾ ਇਕ ਹੀ ਹਨ।

ਰਵਿਦਾਸ ਜੀ ਪਰਮਾਤਮਾ ਨੂੰ ਪੁੱਛਦੇ ਹਨ ਕਿ ਜੇ ਅਸੀਂ ਪਾਪ ਨਾ ਕਰਦੇ ਹੁੰਦੇ ਤਾਂ ਤੁਹਾਡਾ ਨਾਮ ਪਤਿਤ-ਪਾਵਨ ਕਿਵੇਂ ਪੈਂਦਾ ?

ਹੇ ਪਰਮਾਤਮਾ! ਤੂੰ ਸਾਡਾ ਨਾਇਕ ਹੈਂ। ਘਟ-ਘਟ ਦੀਆਂ ਜਾਨਣ ਵਾਲਾ ਹੈਂ। ਪਰਮਾਤਮਾ ਤੋਂ ਉਸ ਦੇ ਭਗਤਾਂ ਨੂੰ ਜਾਣਿਆ ਜਾਂਦਾ ਹੈ ਅਤੇ ਭਗਤਾਂ ਤੋਂ ਪਰਮਾਤਮਾ ਬਾਰੇ ਪਤਾ ਚਲਦਾ ਹੈ। ਦੋਹਾਂ ਨੂੰ ਇਕ ਦੂਸਰੇ ਦੀ ਲੋੜ ਹੁੰਦੀ ਹੈ।

ਅੱਗੇ ਚਲ ਕੇ ਰਵਿਦਾਸ ਜੀ ਪਰਮਾਤਮਾ ਨੂੰ ਬੇਨਤੀ ਕਰਦੇ ਹਨ ਕਿ ਜਿੰਨਾ ਚਿਰ ਮੈਂ ਜਿਉਂਦਾ ਹਾਂ, ਤੇਰੀ ਆਰਾਧਨਾ ਕਰਦਾ ਰਹਾਂ, ਮੈਨੂੰ ਇਹੀ ਵਰ ਦਿਉ। ਜਿਹੜਾ ਕੋਈ ਮੈਨੂੰ ਸਾਧ ਸੰਗਤ ਵਿਚ ਸਮ-ਦ੍ਰਿਸ਼ਟੀ ਸਮਝਾਵੇ, ਮੈਨੂੰ ਉਸ ਦੀ ਸੇਵਾ ਵਿਚ ਰਹਿਣ ਦਾ ਮੌਕਾ ਦਿਉ।



 

## ਰਾਗ ਗਉੜੀ ਰਵਿਦਾਸ ਜੀ ਕੇ ਪਦੇ

ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥

ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ ॥
ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ ॥੧॥
ਰਾਮ ਗੁਸਈਆ ਜੀਅਕੇ ਜੀਵਨਾ ॥
ਮੋਹਿ ਨ ਬਿਸਾਰਹੁ ਮੈ ਜਨ ਤੇਰਾ ॥੧॥ ਰਹਾਉ ॥
ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ ॥
ਚਰਣ ਨਾ ਛਾਡਉ ਸਰੀਰ ਕਲ ਜਾਈ ॥੨॥
ਕਹੁ ਰਵਿਦਾਸ ਪਰਉ ਤੇਰੀ ਸਾਭਾ ॥
ਬੇਗਿ ਮਿਲਹੁ ਜਨ ਕਰਿ ਨ ਬਿਲਾਂਬਾ ॥੩॥੧॥ *(ਪੰਨਾ ੩੪੫)*

***ਅਰਥ :***

ਇਸ ਸ਼ਬਦ ਵਿਚ ਰਵਿਦਾਸ ਜੀ ਪਰਮਾਤਮਾ ਨੂੰ ਸੰਬੋਧਨ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਮੇਰੀ ਸੰਗਤ ਨੀਚ ਲੋਕਾਂ ਦੀ ਹੈ। ਮੇਰੇ ਕਰਮ ਝੂਠੇ ਅਤੇ ਬੁਰੇ ਹਨ, ਮੇਰੀ ਆਪਣੀ ਕੁਲ ਵੀ ਨਿਮਨ ਜਾਤੀ ਦੀ ਹੈ। ਮੈਨੂੰ ਇਹ ਫ਼ਿਕਰ ਰਹਿੰਦਾ ਹੈ ਕਿ ਮੇਰਾ ਉੱਧਾਰ ਕਿਵੇਂ ਹੋਵੇਗਾ। ਹੇ ਪਰਮਾਤਮਾ! ਮੇਰਾ ਜੀਵਨ ਚੰਗਾ ਨਹੀਂ ਹੈ ਪਰੰਤੂ ਮੈਂ ਤੁਹਾਡਾ ਭਗਤ ਹਾਂ।

ਮੇਰੀਆਂ ਸਾਰੀਆਂ ਮੁਸੀਬਤਾਂ ਅਤੇ ਕਲੇਸ਼ ਦੂਰ ਕਰ ਦੇਵੋ। ਆਪਣੇ ਭਗਤ ਨੂੰ ਚੰਗੀ ਭਾਵਨਾ ਵਾਲਾ ਬਣਾ ਦੇਵੋ। ਮੇਰੀ ਇਹੀ ਇੱਛਾ ਹੈ ਕਿ ਮੈਂ ਤੁਹਾਡੇ ਚਰਨਾਂ ਤੋਂ ਦੂਰ ਨਾ ਹੋਵਾਂ। ਮੇਰੀ ਜ਼ਿੰਦਗੀ ਚਾਹੇ ਕਲ੍ਹ ਹੀ ਖ਼ਤਮ ਹੋ ਜਾਵੇ।

ਰਵਿਦਾਸ ਜੀ ਕਹਿੰਦੇ ਹਨ, ਹੇ ਪਰਮਾਤਮਾ ਮੈਂ ਤੁਹਾਡੀ ਸ਼ਰਨ ਵਿਚ ਆਇਆ ਹਾਂ। ਝਬਦੇ ਹੀ ਮੈਨੂੰ ਆਪਣੇ ਦਰਸ਼ਨ ਦੇ ਦੇਵੋ। ਮੈਂ ਬਹੁਤ ਵਿਆਕੁਲ ਹਾਂ। ਇਸ ਲਈ ਤੁਸੀਂ ਦੇਰ ਨਾ ਕਰਨੀ ਅਤੇ ਮੈਨੂੰ ਆਪਣੇ ਨਾਲ ਜੋੜ ਲੈਣਾ।



## ਗਉੜੀ

ਬੇਗਮਪੁਰਾ ਸਹਰ ਕੋ ਨਾਉ ॥ ਦੂਖੁ ਅੰਦੋਹੁ ਨਹੀ ਤਿਹਿ ਠਾਉ ॥
ਨਾਂ ਤਸਵੀਸ ਖਿਰਾਜੁ ਨਾ ਮਾਲੁ ॥ ਖਉਫੁ ਨ ਖਤਾ ਨ ਤਰਸੁ ਜੁਆਲੁ ॥੧॥
ਅਬ ਮੋਹਿ ਖੂਬ ਵਤਨ ਗਹ ਪਾਈ ॥ ਊਹਾਂ ਖੈਰਿ ਸਦਾ ਮੇਰੇ ਭਾਈ ॥੧॥ ਰਹਾਉ ॥
ਕਾਇਮੁ ਦਾਇਮੁ ਸਦਾ ਪਾਤਿਸਾਹੀ ॥ ਦੋਮ ਨ ਸੇਮ ਏਕ ਸੋ ਆਹੀ ॥
ਆਬਾਦਾਨੁ ਸਦਾ ਮਸਹੂਰ ॥ ਊਹਾਂ ਗਨੀ ਬਸਹਿ ਮਾਮੂਰ ॥੨॥
ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥ ਮਹਰਮ ਮਹਲ ਨ ਕੋ ਅਟਕਾਵੈ ॥
ਕਹਿ ਰਵਿਦਾਸ ਖਲਾਸ ਚਮਾਰਾ ॥ ਜੋ ਹਮ ਸਹਰੀ ਸੋ ਮੀਤੁ ਹਮਾਰਾ ॥੩॥੨॥

*(ਪੰਨਾ ੩੪੫)*

**ਅਰਥ :**

ਇਸ ਸ਼ਬਦ ਵਿਚ ਰਵਿਦਾਸ ਜੀ ਪਰਮਾਤਮਾ ਦੀ ਉਸ ਨਗਰੀ ਦਾ ਪਰਿਚਯ ਦਿੰਦੇ ਹਨ ਜਿਥੇ ਉਹ ਨਿਵਾਸ ਕਰਦਾ ਹੈ। ਪਰਮਾਤਮਾ ਦੀ ਮਿਹਰ ਸਦਕਾ ਭਗਤ ਵੀ ਉਸੇ ਨਗਰੀ ਬੇ-ਗ਼ਮਪੁਰ ਵਿਚ ਹੈ ਕਿਉਂਕਿ ਉਥੇ ਰਹਿਣ ਵਾਲੇ ਕਿਸੇ ਵੀ ਵਿਅਕਤੀ ਨੂੰ ਕੋਈ ਦੁਖ-ਤਕਲੀਫ਼ ਨਹੀਂ ਹੋ ਸਕਦੀ। ਉਥੇ ਨਾ ਕਿਸੇ ਕਿਸਮ ਦਾ ਦੁੱਖ ਹੈ ਅਤੇ ਨਾ ਹੀ ਕੋਈ ਫ਼ਿਕਰ ਹੈ। ਨਾ ਚਿੰਤਾ ਹੈ, ਨਾ ਮਹਿਸੂਲ ਜਾਂ ਕੋਈ ਟੈਕਸ ਹੈ ਨਾ ਹੀ ਕਿਸੇ ਨੂੰ ਧਨ-ਦੌਲਤ ਸਾਂਭਣ ਦਾ ਫ਼ਿਕਰ ਹੈ। ਨਾ ਗਲਤੀ ਕਾਰਨ ਮਿਲਣ ਵਾਲੀ ਸਜ਼ਾ ਦਾ ਡਰ ਹੈ ਅਤੇ ਨਾ ਹੀ ਤਰਸ ਦੀ ਕੋਈ ਘਾਟ ਹੈ।

ਹੁਣ ਮੈਨੂੰ ਰਹਿਣ ਵਾਸਤੇ ਬਹੁਤ ਚੰਗੀ ਥਾਂ ਲੱਭ ਗਈ ਹੈ। ਉਥੇ ਪਰਮਾਤਮਾ ਦੀ ਪਾਤਸ਼ਾਹੀ ਸਦਾ ਵਾਸਤੇ ਸਥਿਰ ਹੈ। ਨਾ ਉਥੇ ਦਵੈਤ ਭਾਵ ਹੈ, ਨਾ ਕਿਸੇ ਤੀਸਰੇ ਦੇ ਆ ਜਾਣ ਦੀ ਚਿੰਤਾ ਹੈ। ਬਲਕਿ ਇਕ ਪਰਮਾਤਮਾ ਹੀ ਉਥੇ ਬਿਰਾਜਮਾਨ ਹੈ। ਭਗਤ ਜਨਾਂ ਦੀ ਸੰਘਣੀ ਬਸਤੀ ਵਾਲਾ ਅਤੇ ਸ਼ੁਭ ਗੁਣਾਂ ਨਾਲ ਭਰਪੂਰ ਇਹ ਬੜਾ ਪ੍ਰਸਿੱਧ ਸਥਾਨ ਹੈ। ਇਸ ਨਗਰੀ ਵਿਚ ਨੇਕੀ ਨਾਲ ਭਰਪੂਰ ਅਤੇ ਆਤਮ ਗਿਆਨੀ ਲੋਕ ਹੀ ਨਿਵਾਸ ਕਰ ਸਕਦੇ ਹਨ।

ਅਜਿਹੇ ਸਥਾਨ ਤੇ ਰਹਿਣ ਵਾਲੇ ਲੋਕ ਦੁਨਿਆਵੀ ਫ਼ਿਕਰਾਂ ਤੋਂ ਆਜ਼ਾਦ ਹੋ ਕੇ ਬੇਫ਼ਿਕਰ ਘੁੰਮਦੇ ਹਨ। ਉਸ ਸਾਰੇ ਸਥਾਨਾਂ ਦੇ ਭੇਤੀ ਹੋ ਜਾਂਦੇ ਹਨ। ਰਵਿਦਾਸ ਜੀ ਕਹਿੰਦੇ ਹਨ ਕਿ ਮੇਰੀ ਜਾਤੀ ਬੇਸ਼ੱਕ ਚਮਾਰ ਹੈ ਪਰ ਮੈਂ ਦੁਨਿਆਵੀ ਬੰਧਨਾਂ ਤੋਂ ਮੁਕਤ ਹੋ ਚੁੱਕਾ ਹਾਂ। ਮੈਂ ਬੇਗ਼ਮਪੁਰ ਦਾ ਵਾਸੀ ਹਾਂ ਅਤੇ ਜਿਹੜਾ ਵੀ ਕੋਈ ਹੋਰ ਵਿਅਕਤੀ ਇਸ ਥਾਂ ਤੇ ਪਹੁੰਚ ਚੁਕਿਆ ਹੈ, ਉਹ ਮੇਰਾ ਮਿੱਤਰ ਹੈ। ਮੈਂ ਉਸ ਦੀ ਸੰਗਤ ਵਿਚ ਰਹਿਣਾ ਚਾਹਾਂਗਾ।

## ਗਉੜੀ ਬੈਰਾਗਣਿ

ਘਟ ਅਵਘਟ ਡੂਗਰ ਘਣਾ ਇਕੁ ਨਿਰਗੁਣੁ ਬੈਲੁ ਹਮਾਰ ॥
ਰਮਈਏ ਸਿਉ ਇਕ ਬੇਨਤੀ ਮੇਰੀ ਪੂੰਜੀ ਰਾਖੁ ਮੁਰਾਰਿ ॥੧॥
ਕੋ ਬਨਜਾਰੋ ਰਾਮ ਕੋ ਮੇਰਾ ਟਾਂਡਾ ਲਾਦਿਆ ਜਾਇ ॥੧॥ ਰਹਾਉ ॥
ਹਉ ਬਨਜਾਰੋ ਰਾਮ ਕੋ ਸਹਜ ਕਰਉ ਬਾਪਾਰੁ ॥
ਮੈ ਰਾਮ ਨਾਮ ਧਨੁ ਲਾਦਿਆ ਬਿਖੁ ਲਾਦੀ ਸੰਸਾਰਿ ॥੨॥
ਉਰਵਾਰ ਪਾਰ ਕੇ ਦਾਨੀਆ ਲਿਖਿ ਲੇਹੁ ਆਲ ਪਤਾਲੁ ॥
ਮੋਹਿ ਜਮਡੰਡੁ ਨ ਲਾਗਈ ਤਜੀਲੇ ਸਰਬ ਜੰਜਾਲ ॥੩॥
ਜੈਸਾ ਰੰਗੁ ਕਸੁੰਭ ਕਾ ਤੈਸਾ ਇਹੁ ਸੰਸਾਰੁ ॥
ਮੇਰੇ ਰਮਈਏ ਰੰਗੁ ਮਜੀਠ ਕਾ ਕਹੁ ਰਵਿਦਾਸ ਚਮਾਰ ॥੪॥੧॥

*(ਪੰਨਾ ੩੪੬)*

**ਅਰਥ**

ਇਸ ਸ਼ਬਦ ਵਿਚ ਰਵਿਦਾਸ ਜੀ ਪਰਮਾਤਮਾ ਪ੍ਰਤੀ ਆਪਣੇ ਪ੍ਰੇਮ ਨੂੰ ਪ੍ਰਗਟ ਕਰਦੇ

 

ਹਨ। ਆਪ ਅਨੁਸਾਰ ਜੀਵਨ-ਯਾਤਰਾ ਦਾ ਮਾਰਗ ਬੜਾ ਕਠਿਨ, ਪਹਾੜਾਂ ਵਰਗਾ ਉਚਾ ਅਤੇ ਦੁਰਗਮ ਹੈ। ਵਿਅਕਤੀ ਦਾ ਮਨ ਰੂਪੀ ਬੈਲ ਬੜਾ ਕਮਜ਼ੋਰ ਜਿਹਾ ਹੈ। ਇਹ ਵਿਅਕਤੀ ਨੂੰ ਇਸ ਕਠਿਨ ਰਸਤੇ ਉੱਤੇ ਕਿਵੇਂ ਲੈ ਜਾ ਸਕੇਗਾ ? ਇਹ ਸੋਚ ਕੇ ਰਵਿਦਾਸ ਪਰਮਾਤਮਾ ਸਾਹਮਣੇ ਬੇਨਤੀ ਕਰਦੇ ਹਨ ਕਿ ਉਹੀ ਉਸ ਦੇ ਸਾਹਾਂ ਦੀ ਪੂੰਜੀ ਦਾ ਆਸਰਾ ਹੈ।

ਰਵਿਦਾਸ ਜੀ ਇਹ ਵੀ ਦੱਸਦੇ ਹਨ ਕਿ ਉਹ ਪਰਮਾਤਮਾ ਦੇ ਨਾਮ ਦੇ ਵਪਾਰੀ ਹਨ ਅਤੇ ਇਸ ਨਾਮ ਦਾ ਸਹਿਜ-ਵਪਾਰ ਕਰਦੇ ਹਨ। ਸ਼ੁਭ ਗੁਣਾਂ ਰੂਪੀ ਮਾਲ ਨਾਲ ਉਨ੍ਹਾਂ ਦਾ ਵਪਾਰ ਚਲ ਰਿਹਾ ਹੈ। ਉਨਾਂ ਨੇ ਰਾਮ-ਨਾਮ ਰੂਪੀ ਧਨ ਲੱਦਿਆ ਹੋਇਆ ਹੈ ਜਦੋਂ ਕਿ ਹੋਰ ਦੁਨਿਆਵੀ ਵਪਾਰੀਆਂ ਨੇ ਮਾਇਆ ਰੂਪੀ ਵਿਸ਼-ਪਦਾਰਥਾਂ ਨੂੰ ਸਾਂਭਿਆ ਹੋਇਆ ਹੈ।

ਲੋਕ-ਪਰਲੋਕ ਦਾ ਹਾਲ ਜਾਣਨ ਵਾਲੇ ਚਿੱਤਰ-ਗੁਪਤੋ। ਮੇਰੇ ਕਰਮਾਂ ਬਾਰੇ ਆਪਣੇ ਵਹੀ-ਖਾਤੇ ਵਿਚ ਜੋ ਮਰਜ਼ੀ ਲਿਖਦੇ ਰਹੋ, ਮੈਨੂੰ ਪਰਵਾਹ ਨਹੀਂ ਹੈ। ਮੈਂ ਜਮਦੂਤ ਦੇ ਡੰਡ ਤੋਂ ਬਚ ਚੁਕਾ ਹਾਂ, ਕਿਉਂਕਿ ਮੈਂ ਦੁਨੀਆਂ ਦੇ ਸਭ ਧੰਦੇ ਤਿਆਗ ਦਿੱਤੇ ਹਨ।

ਰਵਿਦਾਸ ਜੀ ਕਹਿੰਦੇ ਹਨ ਕਿ ਇਸ ਦੁਨੀਆਂ ਦੀ ਮੋਹ-ਮਾਇਆ ਦਾ ਰੰਗ ਕੁਸੰਭੜੇ ਵਰਗਾ ਕੱਚਾ ਅਤੇ ਅਸਥਾਈ ਹੈ। ਇਸ ਨਾਲ ਪ੍ਰੀਤ ਨਾ ਪਾਵੋ। ਕੇਵਲ ਪਰਮਾਤਮਾ ਦਾ ਪ੍ਰੇਮ ਹੀ ਪੱਕਾ ਅਤੇ ਸਥਾਈ ਹੈ। ਵਿਅਕਤੀ ਨੂੰ ਪ੍ਰਭੂ-ਪ੍ਰੇਮ ਦੇ ਰੰਗ ਵਿਚ ਰੰਗ ਕੇ ਹੀ ਮੁਕਤੀ ਦੀ ਪ੍ਰਾਪਤੀ ਹੋ ਸਕਦੀ ਹੈ।

## ਗਉੜੀ ਪੂਰਬੀ

**ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ ॥**
**ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰ ਪਾਰੁ ਨ ਸੂਝ ॥੧॥**
**ਸਗਲ ਭਵਨ ਕੇ ਨਾਇਕਾ ਇਕੁ ਛਿਨੁ ਦਰਸੁ ਦਿਖਾਇ ਜੀ ॥੧॥ ਰਹਾਉ ॥**
**ਮਲਿਨ ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨ ਜਾਇ ॥**
**ਕਰਹੁ ਕ੍ਰਿਪਾ ਭ੍ਰਮੁ ਚੂਕਈ ਮੈ ਸੁਮਤਿ ਦੇਹੁ ਸਮਝਾਇ ॥੨॥**
**ਜੋਗੀਸਰ ਪਾਵਹਿ ਨਹੀਂ ਤੁਅ ਗੁਣ ਕਥਨੁ ਅਪਾਰ ॥**
**ਪ੍ਰੇਮ ਭਗਤਿ ਕੈ ਕਾਰਣੈ ਕਹੁ ਰਵਿਦਾਸ ਚਮਾਰ ॥੧॥੩॥**

*(ਪੰਨਾ ੩੪੬)*

***ਅਰਥ :***

ਇਸ ਸ਼ਬਦ ਵਿਚ ਰਵਿਦਾਸ ਜੀ ਵਿਅਕਤੀ ਨੂੰ ਪਰਮਾਤਮਾ ਨਾਲ ਪ੍ਰੇਮਾ ਭਗਤੀ ਕਰਨ ਦਾ ਉਪਦੇਸ਼ ਦਿੰਦੇ ਹਨ। ਆਪ ਅਨੁਸਾਰ ਜਿਵੇਂ ਇਕ ਖੂਹ ਡੱਡੂਆਂ ਨਾਲ ਭਰਿਆ ਹੋਵੇ ਅਤੇ ਇਸ ਖੂਹ ਵਿਚ ਰਹਿਣ ਵਾਲੇ ਡੱਡੂਆਂ ਨੂੰ ਦੇਸ਼-ਵਿਦੇਸ਼ ਦੀ ਕੋਈ ਸੋਝੀ ਨਾ ਹੋਵੇ, ਇਸੇ ਤਰ੍ਹਾਂ ਮੇਰਾ ਮਨ ਦੁਨੀਆਂ ਦੇ ਵਿਸ਼ੇ-ਵਿਕਾਰਾਂ ਨੇ ਮੋਹਿਤ ਕਰ ਰੱਖਿਆ ਹੈ। ਮੈਨੂੰ ਆਪਣੇ ਅੱਗੇ-ਪਿੱਛੇ ਦੀ ਠੀਕ ਤਮੀਜ਼ ਨਹੀਂ ਰਹੀ। ਮੈਨੂੰ ਕੁਝ ਪਤਾ ਨਹੀਂ ਚੱਲ ਰਿਹਾ ਕਿ ਕੀ ਠੀਕ ਹੈ ਅਤੇ ਕੀ ਗਲਤ ਹੈ। ਹੇ ਸਾਰੀ ਦੁਨੀਆਂ ਦੇ ਘਟ-ਘਟ ਦੇ ਜਾਨਣਹਾਰ

ਪਰਮਾਤਮਾ! ਭਾਵੇਂ ਇਕ ਛਿਣ ਲਈ ਹੀ ਸਹੀ, ਮੈਨੂੰ ਆਪਣੇ ਦਰਸ਼ਨ ਜ਼ਰੂਰ ਦੇਵੋ।

ਹੇ ਪਰਮਾਤਮਾ! ਮੇਰੀ ਮਤਿ ਮੈਲੀ ਹੋ ਗਈ ਹੈ, ਵਿਸ਼ੇ-ਵਿਕਾਰਾਂ ਦੇ ਸਪਰਸ਼ ਨੇ ਇਸ ਨੂੰ ਮਲੀਨ ਬਣਾ ਦਿੱਤਾ ਹੈ। ਪਰ ਤੂੰ ਮਿਹਰਬਾਨ ਹੈ, ਬਖ਼ਸ਼ਿੰਦ ਹੈਂ। ਮੇਰੇ ਤੇ ਕ੍ਰਿਪਾ ਕਰੋ। ਮੇਰੇ ਸਾਰੇ ਭਰਮ-ਭੁਲੇਖੇ ਮਿਟਾ ਦੇਵੋ। ਮੈਨੂੰ ਸਦ-ਬੁੱਧੀ ਪ੍ਰਦਾਨ ਕਰੋ ਅਤੇ ਗਿਆਨ ਬਖ਼ਸ਼ੋ!

ਵੱਡੇ-ਵੱਡੇ ਤਪੱਸਵੀ ਅਤੇ ਜੋਗੀ ਵੀ ਤੇਰਾ ਭੇਤ ਨਹੀਂ ਪਾ ਸਕਦੇ। ਤੇਰੇ ਗੁਣ ਏਨੇ ਮਹਾਨ ਹਨ ਕਿ ਉਹ ਵਿਅਕਤੀ ਦੇ ਕਥਨਾਂ ਵਿਚ ਸਮਾ ਹੀ ਨਹੀਂ ਸਕਦੇ। ਰਵਿਦਾਸ ਜੀ ਕਹਿੰਦੇ ਹਨ ਕਿ ਉਸ ਗੁਣਾਂ ਦੇ ਖਜ਼ਾਨੇ ਪਰਮਾਤਮਾ ਨੂੰ ਕੇਵਲ ਪ੍ਰੇਮਾ-ਭਗਤੀ ਦੁਆਰਾ ਹੀ ਪਾਇਆ ਜਾ ਸਕਦਾ ਹੈ। ਉਸ ਨੂੰ ਮਿਲਣ ਦਾ ਹੋਰ ਕੋਈ ਮਾਰਗ ਨਹੀਂ ਹੈ।

## ਗਉੜੀ ਬੈਰਾਗਣਿ

**ਸਤਿਜੁਗ ਸਤੁ ਤੇਤਾ ਜਗੀ ਦੁਆਪਰਿ ਪੂਜਾ ਚਾਰ ॥**
**ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥**
**ਪਾਰੁ ਕੈਸੇ ਪਾਇਬੋ ਰੇ ॥**
**ਮੋ ਸਉ ਕੋਊ ਨ ਕਹੈ ਸਮਝਾਇ ॥**
**ਜਾ ਤੇ ਆਵਾਗਵਨੁ ਬਿਲਾਇ ॥੧॥ ਰਹਾਉ ॥**
**ਬਹੁ ਬਿਧਿ ਧਰਮ ਨਿਰੂਪੀਐ ਕਰਤਾ ਦੀਸੈ ਸਭ ਲੋਇ ॥**
**ਕਵਨ ਕਰਮ ਤੇ ਛੂਟੀਐ ਜਿਹ ਸਾਧੈ ਸਭ ਸਿਧਿ ਹੋਇ ॥੨॥**
**ਕਰਮ ਅਕਰਮ ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ ॥**
**ਸੰਸਾ ਸਦ ਹਿਰਦੈ ਬਸੈ ਕਉਨੁ ਹਿਰੈ ਅਭਿਮਾਨੁ ॥੩॥**
**ਬਾਹਰੁ ਉਦਕਿ ਪਖਾਰੀਐ ਘਟ ਭੀਤਰਿ ਬਿਬਿਧਿ ਬਿਕਾਰ ॥**
**ਸੁਧ ਕਵਨ ਪਰ ਹੋਇਬੋ ਸੁਚ ਕੁੰਚਰ ਬਿਧਿ ਬਿਉਹਾਰ ॥੪॥**
**ਰਵਿ ਪ੍ਰਗਾਸ ਰਜਨੀ ਜਥਾ ਗਤਿ ਜਾਨਤ ਸਭ ਸੰਸਾਰ ॥**
**ਪਾਰਸ ਮਾਨੋ ਤਾਬੋ ਛੁਏ ਕਨਕ ਹੋਤ ਨਹੀਂ ਬਾਰ ॥੫॥**
**ਪਰਮ ਪਾਰਸ ਗੁਰੁ ਭੇਟੀਐ ਪੂਰਬ ਲਿਖਤ ਲਿਲਾਟ ॥**
**ਉਨਮਨ ਮਨ ਮਨ ਹੀ ਮਿਲੇ ਛੁਟਕਤ ਬਜਰ ਕਪਾਟ ॥੬॥**
**ਭਗਤ ਜੁਗਤਿ ਮਤਿ ਸਤਿ ਕਰੀ ਭ੍ਰਮ ਬੰਧਨ ਕਾਟਿ ਬਿਕਾਰ ॥**
**ਸੋਈ ਬਸਿ ਰਸਿ ਮਨ ਮਿਲੇ ਗੁਨ ਨਿਰਗੁਨ ਏਕ ਬਿਚਾਰ ॥੭॥**
**ਅਨਿਕ ਜਤਨ ਨਿਗ੍ਰਹ ਕੀਏ ਟਾਰੀ ਨ ਟਰੈ ਭ੍ਰਮ ਫਾਸ ॥**
**ਪ੍ਰੇਮ ਭਗਤਿ ਨਹੀਂ ਉਪਜੈ ਤਾਤੇ ਰਵਿਦਾਸ ਉਦਾਸ ॥੮॥੧॥**

*(ਪੰਨਾ ੩੪੬)*

***ਅਰਥ :***

ਰਵਿਦਾਸ ਜੀ ਕਹਿੰਦੇ ਹਨ ਕਿ ਸਤਿਜੁਗ ਵਿਚ ਸੱਚ ਪ੍ਰਧਾਨ ਸੀ ਅਤੇ ਤ੍ਰੇਤਾ ਵਿਚ ਯੱਗ ਆਦਿਕ ਕਰਮ-ਕਾਂਡ ਪ੍ਰਧਾਨ ਸਨ। ਦੁਆਪਰ ਵਿਚ ਪੂਜਾ ਪ੍ਰਧਾਨ ਸੀ ਅਤੇ ਕਲਯੁਗ

ਵਿਚ ਕੇਵਲ ਨਾਮ ਦਾ ਆਸਰਾ ਹੀ ਬੱਚਿਆ ਹੈ। ਹੇ ਪ੍ਰਮਾਤਮਾ! ਮੈਂ ਇਸ ਸੰਸਾਰ-ਸਮੁੰਦਰ ਤੋਂ ਪਾਰ ਕਿਵੇਂ ਜਾ ਸਕਾਂਗਾ? ਦੁਨੀਆਂ ਵਿਚ ਕੋਈ ਵੀ ਮੈਨੂੰ ਇਸ ਗੱਲ ਦੀ ਸੋਝੀ ਨਹੀਂ ਦੇ ਰਿਹਾ। ਕੋਈ ਨਹੀਂ ਦੱਸਦਾ ਕਿ ਮੈਂ ਆਵਾਗਵਣ ਦੇ ਬੰਧਨ ਤੋਂ ਕਿਵੇਂ ਮੁਕਤ ਹੋ ਸਕਦਾ ਹਾਂ।

ਇਸ ਦੁਨੀਆਂ ਵਿਚ ਬਹੁਤ ਸਾਰੇ ਧਰਮਾਂ ਦਾ ਵਰਣਨ ਕੀਤਾ ਜਾਂਦਾ ਹੈ। ਸਾਰੀ ਦੁਨੀਆਂ ਦੇ ਲੋਕ ਇਨ੍ਹਾਂ ਧਰਮਾਂ ਨੂੰ ਨਿਭਾ ਰਹੇ ਨਜ਼ਰ ਵੀ ਆਉਂਦੇ ਹਨ। ਪਰ ਕਿਸ ਕਰਮ ਕਰਨ ਤੇ ਇਸ ਆਉਣ-ਜਾਣ ਤੋਂ ਮੁਕਤੀ ਮਿਲੇਗੀ; ਕਿਹੋ ਜਹੀ ਸਾਧਨਾ ਕਰੀਏ ਕਿ ਇਸ ਮੰਤਵ ਵਿਚ ਸਫਲ ਪ੍ਰਾਪਤ ਹੋ ਜਾਵੇ।

ਮੈਂ ਕਰਮ-ਅਕਰਮ ਬਾਰੇ ਵਿਚਾਰ ਕਰਦਾ ਭਟਕ ਰਿਹਾ ਹਾਂ, ਵੇਦ-ਪੁਰਾਣਾਂ ਦੇ ਹਵਾਲੇ ਸੁਣ-ਸੁਣ ਕੇ ਮੇਰੇ ਮਨ ਵਿਚ ਕਈ ਤਰ੍ਹਾਂ ਦੇ ਸ਼ੰਕੇ ਪੈਦਾ ਹੋ ਰਹੇ ਹਨ। ਮੇਰੇ ਸ਼ੰਕਿਆਂ ਅਤੇ ਅਭਿਮਾਨ ਦਾ ਨਿਵਾਰਨ ਕਿਵੇਂ ਹੋਵੇ!

ਬਾਹਰੋਂ ਤਾਂ ਸਰੀਰ ਨੂੰ ਪਾਣੀ ਨਾਲ ਧੋ ਕੇ ਪਵਿੱਤਰ ਕੀਤਾ ਜਾ ਸਕਦਾ, ਪਰੰਤੂ ਦਿਲ ਵਿਚ ਜੋ ਕਈ ਤਰ੍ਹਾਂ ਦੇ ਵਿਕਾਰ ਭਰੇ ਪਏ ਹਨ, ਉਨ੍ਹਾਂ ਨੂੰ ਕਿਵੇਂ ਧੋਈਏ? ਬਾਹਰੀ ਸ਼ੁੱਧੀ, ਤਾਂ ਹਾਥੀ ਨੂੰ ਇਸ਼ਨਾਨ ਕਰਾਉਣ ਵਾਂਗ ਹੈ। ਜਿਵੇਂ ਹਾਥੀ ਨਹਾਉਣ ਪਿਛੋਂ ਆਪਣੀ ਸੁੰਡ ਨਾਲ ਕੂੜਾ-ਕਰਕਟ ਆਪਣੇ ਸਰੀਰ ਤੇ ਪਾ ਲੈਂਦਾ ਹੈ, ਇਸੇ ਤਰ੍ਹਾਂ ਅੰਦਰ ਦੇ ਵਿਕਾਰ ਸਰੀਰ ਨੂੰ ਫੇਰ ਅਸ਼ੁਧ ਬਣਾ ਦਿੰਦੇ ਹਨ।

ਜਿਵੇਂ ਸਾਰੇ ਸੰਸਾਰ ਨੂੰ ਇਸ ਰਹੱਸ ਦਾ ਪਤਾ ਹੈ ਕਿ ਸੂਰਜ ਦੇ ਚੜ੍ਹਨ ਨਾਲ ਰਾਤ ਖ਼ਤਮ ਹੋ ਜਾਂਦੀ ਹੈ, ਇਸੇ ਤਰ੍ਹਾਂ ਗਿਆਨ ਦਾ ਸੂਰਜ ਚੜ੍ਹ ਜਾਣ ਤੇ ਅਗਿਆਨ ਦੀ ਰਾਤ ਵੀ ਖ਼ਤਮ ਹੋ ਜਾਂਦੀ ਹੈ। ਜਿਵੇਂ ਤਾਂਬੇ ਨੂੰ ਪਾਰਸ ਦੀ ਛੋਹ ਪ੍ਰਾਪਤ ਹੋ ਜਾਣ ਨਾਲ ਇਹ ਝਟਪਟ ਸੋਨਾ ਬਣ ਜਾਂਦਾ ਹੈ, ਇਸੇ ਤਰ੍ਹਾਂ ਜੀਵਾਤਮਾ ਨੂੰ ਪਰਮਾਤਮਾ ਦੀ ਛੋਹ ਮਿਲ ਜਾਣ ਤੇ ਇਸ ਦਾ ਕਾਇਆ ਕਲਪ ਹੋ ਜਾਂਦਾ ਹੈ।

ਸੱਚਾ ਗੁਰੂ ਹੀ ਪਰਮ-ਪਾਰਸ ਹੈ ਪਰ ਸੱਚੇ ਗੁਰੂ ਨਾਲ ਭੇਂਟ ਪਰਮਾਤਮਾ ਦੀ ਮਿਹਰ ਸਦਕਾ ਹੀ ਹੁੰਦੀ ਹੈ। ਫਿਰ ਮਨ ਵਿਚ ਹੀ ਮੁਕਤੀ ਦੀ ਦਸ਼ਾ ਉਤਪੰਨ ਹੋ ਜਾਂਦੀ ਹੈ। ਆਤਮਾ ਦੇ ਚਿਰਾਂ ਦੇ ਬੰਦ ਦਰਵਾਜ਼ੇ ਖੁਲ੍ਹ ਜਾਂਦੇ ਹਨ ਅਤੇ ਪ੍ਰਭੂ-ਪ੍ਰੇਮ ਦਾ ਪ੍ਰਕਾਸ਼ ਮਨ ਵਿਚ ਫੈਲ ਜਾਂਦਾ ਹੈ।

ਪ੍ਰਭੂ-ਭਗਤੀ ਦੀ ਜੁਗਤ ਨਾਲ ਵਿਅਕਤੀ ਦੀ ਮਤਿ ਸਚਿਆਰੀ ਹੋ ਜਾਂਦੀ ਹੈ, ਭਰਮਾਂ ਦਾ ਨਿਵਾਰਨ ਹੋ ਜਾਂਦਾ ਹੈ ਅਤੇ ਵਿਕਾਰਾਂ ਦੇ ਬੰਧਨ ਟੁੱਟ ਜਾਂਦੇ ਹਨ। ਫਿਰ ਉਸੇ ਮਨ ਵਿਚ ਹਰੀ ਦਾ ਨਿਵਾਸ ਹੋ ਜਾਂਦਾ ਹੈ, ਆਨੰਦ ਦੀ ਪ੍ਰਾਪਤੀ ਹੋਣ ਲੱਗਦੀ ਹੈ ਅਤੇ ਨਿਰਗੁਣ ਪਰਮਾਤਮਾ ਨਾਲ ਮਨ ਜੁੜ ਜਾਂਦਾ ਹੈ।

ਹੋਰ ਕੋਈ ਵੀ ਯਤਨ ਸਫਲ ਨਹੀਂ ਹੋ ਸਕਦਾ। ਚਾਹੋ ਅਜ਼ਮਾ ਕੇ ਵੇਖ ਲਵੋ। ਪ੍ਰੇਮਾਭਗਤੀ ਤੋਂ ਬਿਨਾਂ ਭਰਮਾਂ ਦੀ ਫਾਹੀ ਕੱਟੀ ਨਹੀਂ ਜਾ ਸਕਦੀ। ਰਵਿਦਾਸ ਜੀ ਪ੍ਰਭੂ ਤੋਂ ਇਸ ਪ੍ਰੇਮਾਭਗਤੀ ਦੀ ਦਾਤ ਮੰਗਦੇ ਹਨ।

## ਆਸਾ

ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ ॥
ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ ॥੧॥
ਮਾਧੋ ਅਬਿਦਿਆ ਹਿਤ ਕੀਨ ॥
ਬਿਬੇਕ ਦੀਪ ਮਲੀਨ ॥੧॥ ਰਹਾਉ ॥
ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ ਅਸੋਚ ॥
ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ ॥੨॥
ਜੀਅ ਜੰਤ ਜਹਾ ਜਹਾ ਲਗੁ ਕਰਮ ਕੇ ਬਸਿ ਜਾਇ ॥
ਕਾਲ ਫਾਸ ਅਬਧ ਲਾਗੇ ਕਛੁ ਨ ਚਲੈ ਉਪਾਇ ॥੩॥
ਰਵਿਦਾਸ ਦਾਸ ਉਦਾਸ ਤਜੁ ਭ੍ਰਮੁ ਤਪਨ ਤਪੁ ਗੁਰ ਗਿਆਨ ॥
ਭਗਤ ਜਨ ਭੈ ਹਰਨ ਪਰਮਾਨੰਦ ਕਰਹੁ ਨਿਦਾਨ ॥੪॥੧॥

*(ਪੰਨਾ ੪੮੬)*

***ਅਰਥ :***

ਇਸ ਸ਼ਬਦ ਵਿਚ ਭਗਤ ਰਵਿਦਾਸ ਜੀ ਵਿਅਕਤੀ ਨੂੰ ਵਿਕਾਰਾਂ ਤੋਂ ਬਚਣ ਦਾ ਉਪਦੇਸ਼ ਦਿੰਦੇ ਹੋਏ ਆਖਦੇ ਹਨ ਕਿ ਹਰਨ ਦਾ ਤ੍ਰਿਸ਼ਨਾ ਕਾਰਨ, ਮੱਛੀ ਦਾ ਰਸ ਵਿਚ ਰੁਚੀ ਰੱਖਣ ਕਾਰਨ, ਭੌਰੇ ਦਾ ਸੁਗੰਧੀ ਦੇ ਲਾਲਚ ਕਾਰਨ, ਪਰਵਾਨੇ ਦਾ ਰੂਪ ਵਿਚ ਉਲਝ ਜਾਣ ਕਾਰਨ, ਹਾਥੀ ਦਾ ਕਾਮੀ ਹੋਣ ਕਾਰਨ ਵਿਨਾਸ਼ ਹੋ ਜਾਂਦਾ ਹੈ। ਇਹ ਸਾਰੇ ਜੀਵ ਕੇਵਲ ਇਕੋ ਵਿਕਾਰ ਕਾਰਨ ਮੌਤ ਦੇ ਮੂੰਹ ਵਿਚ ਜਾ ਪੈਂਦੇ ਹਨ। ਜਿਸ ਇਨਸਾਨ ਵਿਚ ਪੰਜ ਵਿਕਾਰ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਮੌਜੂਦ ਹਨ, ਉਸ ਦਾ ਕਿਵੇਂ ਪਾਰ ਉਤਾਰਾ ਹੋ ਸਕੇਗਾ। ਹੇ ਪਰਮਾਤਮਾ! ਲੋਕਾਂ ਨੇ ਅਗਿਆਨ ਨਾਲ ਪ੍ਰੇਮ ਪਾ ਰੱਖਿਆ ਹੈ ਅਤੇ ਉਨ੍ਹਾਂ ਦਾ ਵਿਵੇਕ ਰੂਪੀ ਦੀਪਕ ਬੁਝ ਰਿਹਾ ਹੈ। ਉਨ੍ਹਾਂ ਦਾ ਨਿਸਤਾਰਾ ਕਿਵੇਂ ਹੋਵੇਗਾ ?

ਚਲੋ ਮੰਨਿਆ ਕਿ ਭੂਮੀ ਉੱਤੇ ਰੀਂਗਣ ਵਾਲੇ ਜੀਵ ਤਾਂ ਅਗਿਆਨੀ ਹਨ, ਉਨ੍ਹਾਂ ਨੂੰ ਪਾਪ-ਪੁੰਨ ਬਾਰੇ ਕੁਝ ਪਤਾ ਹੀ ਨਹੀਂ ਪਰੰਤੂ ਇਨਸਾਨਾਂ ਵਰਗੀ ਦੁਰਲਭ ਜੂਨ ਵਿਚ ਪਿਆ ਹੋਇਆ ਵਿਅਕਤੀ ਵੀ ਉਨ੍ਹਾਂ ਵਾਂਗ ਵਿਵਹਾਰ ਕਰ ਰਿਹਾ ਹੈ। ਉਹ ਵੀ ਵਿਕਾਰਾਂ ਤੋਂ ਖਹਿੜਾ ਨਹੀਂ ਛੁਡਾਉਂਦਾ।

ਇਸ ਦੁਨੀਆਂ ਵਿਚ ਰਹਿਣ ਵਾਲੇ ਸਾਰੇ ਜੀਵ-ਜੰਤੂ ਆਪਣੇ ਆਪਣੇ ਕਰਮਾਂ ਦੇ ਵੱਸ ਵਿਚ ਪਏ ਹੋਏ ਹਨ। ਉਹ ਕਾਲ ਦੀ ਫਾਹੀ ਵਿਚ ਫਸ ਜਾਣਗੇ। ਉਨ੍ਹਾਂ ਦਾ ਕੋਈ ਵੀ ਉਪਾ ਨਹੀਂ ਚੱਲੇਗਾ।

ਰਵਿਦਾਸ ਜੀ ਕਹਿੰਦੇ ਹਨ ਕਿ ਉਨ੍ਹਾਂ ਨੇ ਜਗਤ ਤੋਂ ਉਦਾਸੀ ਧਾਰਨ ਕਰ ਲਈ ਹੈ, ਸਾਰੇ ਭਰਮ ਖ਼ਤਮ ਹੋ ਗਏ ਹਨ ਅਤੇ ਗੁਰੂ ਦਾ ਗਿਆਨ ਪ੍ਰਾਪਤ ਹੋ ਗਿਆ ਹੈ, ਜਿਸਦਾ ਮਹਾਤਮ ਬਹੁਤ ਸਾਰੇ ਤਪਾਂ ਤੋਂ ਵੀ ਜ਼ਿਆਦਾ ਹੈ। ਆਪ ਬੇਨਤੀ ਕਰਦੇ ਹਨ : ਹੇ ਪਰਮਾਤਮਾ! ਮੇਰੇ ਦੋਸ਼ਾਂ ਦਾ ਅੰਤ ਕਰਕੇ ਮੈਨੂੰ ਪਰਮਾਨੰਦ ਪ੍ਰਦਾਨ ਕਰ ਦੇਵੇ।

## ਆਸਾ

ਸੰਤੁ ਤੁਝੀ ਤਨੁ ਸੰਗਤਿ ਪ੍ਰਾਨ ॥
ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ ॥੧॥
ਸੰਤ ਚੀ ਸੰਗਤਿ ਸੰਤ ਕਥਾ ਰਸੁ ॥
ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ ॥੧॥ ਰਹਾਉ ॥
ਸੰਤ ਆਚਰਣ ਸੰਤ ਚੋ ਮਾਰਗੁ ਸੰਤ ਚ ਓਲ੍ਹਗ ਓਲ੍ਹਗਣੀ ॥੨॥
ਅਉਰ ਇਕ ਮਾਗਉ ਭਗਤਿ ਚਿੰਤਾਮਣਿ ॥
ਜਣੀ ਲਖਾਵਹੁ ਅਸੰਤ ਪਾਪੀਸਣਿ ॥੩॥
ਰਵਿਦਾਸ ਭਣੈ ਜੋ ਜਾਣੈ ਸੋ ਜਾਣੁ ॥
ਸੰਤ ਅਨੰਤਹਿ ਅੰਤਰੁ ਨਾਹੀ ॥੪॥੨॥ *(ਪੰਨਾ ੪੮੬)*

*ਅਰਥ :*

ਰਵਿਦਾਸ ਜੀ ਫ਼ੁਰਮਾਉਂਦੇ ਹਨ ਕਿ ਸੰਤ ਹੀ ਮੇਰਾ ਸਰੀਰ ਹਨ ਅਤੇ ਸੰਤ ਹੀ ਮੇਰੇ ਪ੍ਰਾਣ ਹਨ। ਸਤਿਗੁਰਾਂ ਦੇ ਗਿਆਨ ਦੁਆਰਾ ਹੀ ਮੈਨੂੰ ਇਹ ਸਮਝ ਆਈ ਹੈ ਕਿ ਸੰਤਾਂ ਦਾ ਦਰਜਾ ਦੇਵਤਿਆਂ ਤੋਂ ਵੀ ਉਚੇਰਾ ਹੈ। ਹੇ ਪਰਮਾਤਮਾ! ਮੈਨੂੰ ਸੰਤਾਂ ਦੀ ਸੰਗਤ ਦਿਉ, ਉਨ੍ਹਾਂ ਦੇ ਕਥਾ ਰਸ ਦੀ ਦਾਤ ਬਖ਼ਸ਼ੋ, ਉਨ੍ਹਾਂ ਪ੍ਰਤੀ ਪ੍ਰੇਮ ਭਾਵ ਪ੍ਰਦਾਨ ਕਰੋ। ਇਹੀ ਮੇਰੀ ਬੇਨਤੀ ਹੈ।

ਮੈਨੂੰ ਸੰਤਾਂ ਵਰਗਾ ਆਚਾਰ-ਵਿਹਾਰ ਦਿਉ, ਸੰਤਾਂ ਦੇ ਦੱਸੇ ਹੋਏ ਮਾਰਗ ਤੇ ਚੱਲਣ ਦਾ ਬਲ ਬਖ਼ਸ਼ੋ। ਮੈਨੂੰ ਸੰਤਾਂ ਦੇ ਦਾਸਾਂ ਦਾ ਵੀ ਦਾਸ ਬਣਾ ਦਿਉ।

ਮੈਨੂੰ ਭਗਤੀ ਰੂਪੀ ਚਿੰਤਾਮਣੀ ਵੀ ਪ੍ਰਦਾਨ ਕਰੋ। ਪਰ ਮੈਨੂੰ ਨਾਮਧਰੀਕ (ਝੂਠੇ) ਸਾਧੂਆਂ ਤੋਂ ਬਚਾਈ ਰੱਖਣਾ ਕਿਉਂਕਿ ਉਨ੍ਹਾਂ ਦੀਆਂ ਆਤਮਾਵਾਂ ਪਾਪਾਂ ਨਾਲ ਮਲੀਨ ਹੋ ਚੁੱਕੀਆਂ ਹੁੰਦੀਆਂ ਹਨ।

ਰਵਿਦਾਸ ਜੀ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਨੂੰ ਜਾਣਨ-ਸਮਝਣ ਵਾਲੇ ਸੰਤਾਂ ਦੀ ਸੰਗਤ ਕਰਨੀ ਚਾਹੀਦੀ ਹੈ। ਇਹੋ ਜਹੇ ਸੰਤਾਂ ਵਿਚ ਅਤੇ ਉਸ ਅਨੰਤ ਪਰਮਾਤਮਾ ਵਿਚ ਕੋਈ ਭੇਦ ਨਹੀਂ ਹੁੰਦਾ। ਦੋਵੇਂ ਸਮਰੂਪ ਹੁੰਦੇ ਹਨ।

## ਆਸਾ

ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ ॥
ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ ॥੧॥
ਮਾਧਉ ਸਤਸੰਗਤਿ ਸਰਨਿ ਤੁਮਾਰੀ ॥
ਹਮ ਅਉਗਨ ਤੁਮ ਉਪਕਾਰੀ ॥੧॥ ਰਹਾਉ ॥
ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ ਜਸ ਕੀਰਾ ॥
ਸਤ ਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ ॥੨॥

**ਜਾਤੀ ਓਛਾ ਪਾਤੀ ਓਛਾ ਓਛਾ ਜਨਮੁ ਹਮਾਰਾ ॥**
**ਰਾਜਾ ਰਾਮ ਕੀ ਸੇਵ ਨ ਕੀਤੀ ਕਹਿ ਰਵਿਦਾਸ ਚਮਾਰਾ ॥੩॥੩॥**

*(ਪੰਨਾ ੪੮੬)*

***ਅਰਥ :***

ਇਸ ਸ਼ਬਦ ਵਿਚ ਰਵਿਦਾਸ ਜੀ ਨਿਮਰਤਾ ਸਹਿਤ ਫ਼ੁਰਮਾਉਂਦੇ ਹਨ ਕਿ ਹੇ ਪਰਮਾਤਮਾ! ਤੂੰ ਚੰਦਨ ਦੇ ਰੁੱਖ ਵਾਂਗ ਪਵਿੱਤਰ ਅਤੇ ਸੁਗੰਧ ਭਰਪੂਰ ਹੈਂ ਜਦੋਂਕਿ ਅਸੀਂ ਇਰੰਡ ਦੇ ਰੁੱਖ ਵਾਂਗ ਐਵੇਂ ਵਿਚਾਰੇ ਜਿਹੇ ਹਾਂ। ਪਰ ਕਿਉਂਕਿ ਸਾਨੂੰ ਤੁਹਾਡੇ ਚਰਨਾਂ ਦੇ ਨਜ਼ਦੀਕ ਨਿਵਾਸ ਮਿਲ ਚੁਕਾ ਹੈ ਇਸ ਲਈ ਅਸੀਂ ਵੀ ਨੀਵਿਆਂ ਤੋਂ ਉਚੇ ਹੋ ਗਏ ਹਾਂ। ਸਾਡੇ ਵਿਚ ਵੀ ਤੇਰੀ ਸੁਗੰਧੀ ਸਮਾ ਗਈ ਹੈ।

ਹੇ ਪਰਮਾਤਮਾ! ਅਸੀਂ ਤੁਹਾਡੀ ਸੰਗਤ ਅਤੇ ਸ਼ਰਨ ਵਿਚ ਆ ਗਏ ਹਾਂ। ਅਸੀਂ ਔਗੁਣਹਾਰ ਹਾਂ ਅਤੇ ਤੁਸੀਂ ਵੱਡੇ ਉਪਕਾਰੀ ਹੋ ਜੋ ਸਾਡੇ ਔਗੁਣਾਂ ਨੂੰ ਭੁਲਾ ਕੇ ਆਪਣੀ ਸ਼ਰਨ ਵਿਚ ਲੈ ਲਿਆ ਹੈ।

ਤੁਸੀਂ ਸਫੈਦ ਅਤੇ ਪੀਲੇ ਰੰਗ ਦੇ ਬਹੁਤ ਉੱਤਮ ਰੇਸ਼ਮ ਵਾਂਗ ਹੋ ਅਤੇ ਅਸੀਂ ਵਿਚਾਰੇ ਕੀੜਿਆਂ ਵਰਗੇ ਹਾਂ। ਅਸੀਂ ਆਪ ਦੀ ਸਤਸੰਗਤ ਵਿਚ ਬਿਲਕੁਲ ਉਵੇਂ ਆ ਬੈਠਦੇ ਹਾਂ ਜਿਵੇਂ ਸ਼ਹਿਦ ਦੇ ਇਰਦ-ਗਿਰਦ ਮਖੋਰੀਆਂ ਆ ਬੈਠਦੀਆਂ ਹਨ।

ਰਵਿਦਾਸ ਜੀ ਫਿਰ ਨਿਮਰਤਾ ਸਹਿਤ ਕਹਿੰਦੇ ਹਨ ਕਿ ਸਾਡੀ ਜਾਤ-ਪਾਤ ਬੜੀ ਨੀਵੀਂ ਹੈ। ਸਾਡਾ ਵੰਸ਼ ਵੀ ਬੜਾ ਤੁੱਛ ਜਿਹਾ ਹੀ ਹੈ। ਅਸੀਂ ਪੂਰੀ ਤਰ੍ਹਾਂ ਆਪਣੇ ਪਰਮਾਤਮਾ ਦੀ ਸੇਵਾ ਵੀ ਨਹੀਂ ਕਰ ਸਕੇ, ਸਾਨੂੰ ਇਸ ਗੱਲ ਦਾ ਹਮੇਸ਼ਾ ਝੋਰਾ ਲੱਗਿਆ ਰਹੇਗਾ।



**ਆਸਾ**

**ਕਹਾ ਭਇਓ ਜਉ ਤਨੁ ਭਇਓ ਛਿਨੁ ਛਿਨੁ ॥**
**ਪ੍ਰੇਮੁ ਜਾਇ ਤਉ ਡਰਪੈ ਤੇਰੋ ਜਨੁ ॥੧॥**
**ਤੁਝਹਿ ਚਰਨ ਅਰਬਿੰਦ ਭਵਨ ਮਨੁ ॥**
**ਪਾਨ ਕਰਤ ਪਾਇਓ ਪਾਇਓ ਰਾਮਈਆ ਧਨੁ ॥੧॥ ਰਹਾਉ ॥**
**ਸੰਪਤਿ ਬਿਪਤਿ ਪਟਲ ਮਾਇਆ ਧਨੁ ॥**
**ਤਾ ਮਹਿ ਮਗਨ ਹੋਤ ਨ ਤੇਰੋ ਜਨੁ ॥੨॥**
**ਪ੍ਰੇਮ ਕੀ ਜੇਵਰੀ ਬਾਧਿਓ ਤੇਰੋ ਜਨੁ ॥**
**ਕਹਿ ਰਵਿਦਾਸ ਛੂਟਿਬੋ ਕਵਨ ਗੁਨ ॥੩॥੪॥** *(ਪੰਨਾ ੪੮੭)*

***ਅਰਥ :***

ਇਸ ਸ਼ਬਦ ਵਿਚ ਰਵਿਦਾਸ ਜੀ ਪਰਮਾਤਮਾ ਪ੍ਰਤੀ ਆਪਣੇ ਪ੍ਰੇਮ ਦਾ ਪ੍ਰਗਟਾਵਾ ਕਰਦੇ ਹੋਏ ਕਹਿੰਦੇ ਹਨ ਕਿ ਮੈਨੂੰ ਇਸ ਗੱਲ ਦਾ ਕੋਈ ਡਰ ਨਹੀਂ ਕਿ ਮੇਰਾ ਸਰੀਰ ਟੁਕੜੇ-ਟੁਕੜੇ ਹੋ ਕੇ ਬਿਨਸ ਜਾਵੇਗਾ। ਪਰ ਮੈਨੂੰ ਇਸ ਗੱਲ ਦਾ ਜ਼ਰੂਰ ਡਰ ਹੈ ਕਿ ਕਿਧਰੇ

ਮੇਰੇ ਪ੍ਰਤੀ ਤੁਹਾਡਾ ਪ੍ਰੇਮ ਖ਼ਤਮ ਨਾ ਹੋ ਜਾਵੇ।

ਹੇ ਪਰਮਾਤਮਾ! ਤੇਰੇ ਚਰਨ-ਕੰਵਲਾਂ ਨੇ ਮੇਰੇ ਮਨ ਨੂੰ ਪੂਰੀ ਤਰ੍ਹਾਂ ਆਪਣੇ ਵੱਸ ਵਿਚ ਕਰ ਲਿਆ ਹੈ। ਇਨ੍ਹਾਂ ਚਰਨ-ਕੰਵਲਾਂ ਦਾ ਅੰਮ੍ਰਿਤ ਰੂਪੀ ਰਸ ਪੀ ਕੇ ਹੀ ਮੈਨੂੰ ਆਪਣੇ ਰਾਮ ਦੀ ਪ੍ਰਾਪਤੀ ਹੋਈ ਹੈ।

ਦੁਨਿਆਵੀ ਧਨ ਦੌਲਤ ਹੀ ਬਿਪਤਾ ਦਾ ਮੂਲ ਕਾਰਨ ਹੈ। ਇਹ ਮਾਇਆ ਹੀ ਜੀਵਾਤਮਾ ਅਤੇ ਪਰਮਾਤਮਾ ਦੇ ਦਰਮਿਆਨ ਪਰਦਾ-ਤਾਣ ਦਿੰਦੀ ਹੈ। ਪਰੰਤੂ ਪਰਮਾਤਮਾ ਦੇ ਭਗਤ ਮਾਇਆ ਵਿਚ ਨਹੀਂ ਉਲਝਦੇ ਸਗੋਂ ਉਹ ਪ੍ਰਭੂ-ਪ੍ਰੇਮ ਵਿਚ ਹੀ ਮਸਤ ਰਹਿੰਦੇ ਹਨ। ਇਸੇ ਲਈ ਮਾਇਆ ਉਨ੍ਹਾਂ ਨੂੰ ਕੁਝ ਨਹੀਂ ਆਖ ਸਕਦੀ।

ਰਵਿਦਾਸ ਜੀ ਕਹਿੰਦੇ ਹਨ : ਹੇ ਪਰਮਾਤਮਾ! ਮੈਂ ਤੇਰੇ ਪ੍ਰੇਮ ਦੀ ਡੋਰੀ ਨਾਲ ਬੰਨ੍ਹਿਆ ਹੋਇਆ ਹਾਂ। ਮੈਂ ਤੈਥੋਂ ਕਿਸੇ ਵੀ ਤਰ੍ਹਾਂ ਵੱਖ ਨਹੀਂ ਹੋਵਾਂਗਾ।

## ਆਸਾ

**ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ ॥**
**ਹਰਿ ਸਿਮਰਤ ਜਨ ਗਏ ਨਿਸਤਰਿ ਤਰੇ ॥੧॥ ਰਹਾਉ ॥**
**ਹਰਿ ਕੇ ਨਾਮ ਕਬੀਰ ਉਜਾਗਰ ॥**
**ਜਨਮ ਜਨਮ ਕੇ ਕਾਟੇ ਕਾਗਰ ॥੧॥**
**ਨਿਮਤ ਨਾਮ ਦੇਉ ਦੂਧੁ ਪੀਆਇਆ ॥**
**ਤਉ ਜਗ ਜਨਮ ਸੰਕਟ ਨਹੀਂ ਆਇਆ ॥੨॥**
**ਜਨ ਰਵਿਦਾਸ ਰਾਮ ਰੰਗਿ ਰਾਤਾ ॥**
**ਇਉ ਗੁਰਪ੍ਰਸਾਦਿ ਨਰਕ ਨਹੀਂ ਜਾਤਾ ॥੩॥੪॥** *(ਪੰਨਾ ੪੮੭)*

***ਅਰਥ :***

ਇਸ ਸ਼ਬਦ ਵਿਚ ਰਵਿਦਾਸ ਜੀ ਪ੍ਰਭੂ-ਸਿਮਰਨ ਦੇ ਮਹੱਤਵ ਬਾਰੇ ਵਿਚਾਰ ਕਰਦੇ ਹਨ। ਆਪ ਫ਼ੁਰਮਾਉਂਦੇ ਹਨ ਕਿ ਹਰੀ ਦਾ ਨਾਮ ਜਪਣ ਨਾਲ ਵਿਅਕਤੀ ਦਾ ਪਾਰ ਉਤਾਰਾ ਹੋ ਜਾਂਦਾ ਹੈ। ਜਿਨ੍ਹਾਂ ਨੇ ਵੀ ਹਰੀ ਦਾ ਨਾਮ ਜਪਿਆ, ਉਨ੍ਹਾਂ ਨੂੰ ਮੋਖ-ਪਦ ਦੀ ਪ੍ਰਾਪਤੀ ਹੋ ਗਈ।

ਹਰੀ ਦਾ ਨਾਮ ਲੈਣ ਕਾਰਨ ਹੀ ਭਗਤ ਕਬੀਰ ਜੀ ਦੀ ਮਹਿਮਾ ਸਾਰੀ ਦੁਨੀਆਂ ਵਿਚ ਫੈਲ ਗਈ ਅਤੇ ਉਨ੍ਹਾਂ ਦੇ ਜਨਮ-ਜਨਮਾਂਤਰਾਂ ਦੇ ਬੰਧਨ ਕੱਟੇ ਗਏ।

ਨਾਮਦੇਵ ਜੀ ਨੇ ਪੂਰੀ ਸ਼ਰਧਾ ਨਾਲ ਆਪਣੇ ਬੀਠੁਲ ਨੂੰ ਦੁੱਧ ਪਿਆਇਆ। ਉਨ੍ਹਾਂ ਉੱਤੇ ਸੰਪੂਰਨ ਸ਼ਰਧਾ ਨਿਛਾਵਰ ਕਰ ਦਿੱਤੀ। ਇਸੇ ਕਾਰਨ ਉਹ ਵੀ ਆਵਾਗਵਣ ਦੇ ਬੰਧਨ ਤੋਂ ਮੁਕਤ ਹੋ ਗਏ।

ਰਵਿਦਾਸ ਜੀ ਕਹਿੰਦੇ ਹਨ ਕਿ ਮੈਂ ਵੀ ਪਰਮਾਤਮਾ ਦੇ ਪ੍ਰੇਮ ਵਿਚ ਪੂਰੀ ਤਰ੍ਹਾਂ ਰੰਗਿਆ ਗਿਆ ਹਾਂ। ਗੁਰੂ ਦੀ ਮੇਰੇ ਉੱਤੇ ਕ੍ਰਿਪਾ ਹੋ ਗਈ ਹੈ। ਹੁਣ ਮੈਨੂੰ ਵੀ ਨਰਕ ਵਿਚ ਨਹੀਂ ਸੜਨਾ ਪਵੇਗਾ। ਮੇਰੇ ਵੀ ਜਨਮ-ਮਰਨ ਦੇ ਬੰਧਨ ਕੱਟੇ ਗਏ ਹਨ।

## ਆਸਾ

ਮਾਟੀ ਕੋ ਪੁਤਰਾ ਕੈਸੇ ਨਚਤੁ ਹੈ ॥
ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ ॥ ਰਹਾਉ ॥
ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ ॥
ਮਾਇਆ ਗਈ ਤਬ ਰੋਵਨੁ ਲਗਤੁ ਹੈ ॥੧॥
ਮਨ ਬਚ ਕ੍ਰਮ ਰਸ ਕਸਹਿ ਲੁਭਾਨਾ ॥
ਬਿਨਸਿ ਗਇਆ ਜਾਇ ਕਹੂੰ ਸਮਾਨਾ ॥੨॥
ਕਹਿ ਰਵਿਦਾਸ ਬਾਜੀ ਜਗੁ ਭਾਈ ॥
ਬਾਜੀਗਰ ਸਉ ਮੋਹਿ ਪ੍ਰੀਤਿ ਬਨਿ ਆਈ ॥੩॥੬॥ *(ਪੰਨਾ ੪੮੭)*

***ਅਰਥ :***

ਇਸ ਸ਼ਬਦ ਵਿਚ ਭਗਤ ਰਵਿਦਾਸ ਜੀ ਦੁਨੀਆਂ ਦੀ ਮੋਹ-ਮਾਇਆ ਵਿਚ ਖਚਿੱਤ ਵਿਅਕਤੀ ਦੀ ਮਨੋਦਸ਼ਾ ਨੂੰ ਬਿਆਨ ਕਰਦੇ ਹਨ। ਆਪ ਕਹਿੰਦੇ ਹਨ ਕਿ ਦੇਖੋ! ਮਿੱਟੀ ਦਾ ਪੁਤਲਾ ਇਨਸਾਨ ਕਿਵੇਂ ਮਾਇਆ ਦੀ ਪ੍ਰਾਪਤੀ ਲਈ ਦਿਨ-ਰਾਤ ਇਧਰ-ਉੱਧਰ ਦੌੜਿਆ ਫਿਰਦਾ ਹੈ। ਸਦਾ ਇੱਧਰ-ਉਧਰ ਦੇਖਦਾ ਹੈ। ਜਿਥੇ ਕਿਧਰੇ ਵੀ ਉਸਨੂੰ ਮਾਇਆ ਦੀ ਦੱਸ ਪੈਂਦੀ ਹੈ, ਉੱਧਰ ਨੂੰ ਹੀ ਨੱਠ ਤੁਰਦਾ ਹੈ।

ਇਸ ਭੱਜ-ਦੌੜ ਵਿਚੋਂ ਜਦੋਂ ਉਸ ਨੂੰ ਕੁਝ ਪ੍ਰਾਪਤ ਹੋ ਜਾਂਦਾ ਹੈ ਤਾਂ ਉਹ ਆਪਣੀਆਂ ਪ੍ਰਾਪਤੀਆਂ ਤੇ ਅਭਿਮਾਨ ਕਰਨ ਲੱਗਦਾ ਹੈ। ਪਰ ਜੇ ਕਿਧਰੇ ਕੋਈ ਨੁਕਸਾਨ ਹੋ ਜਾਵੇ, ਘਾਟਾ ਪੈ ਜਾਵੇ ਤਾਂ ਰੋਣਾ-ਪਿੱਟਣਾ ਸ਼ੁਰੂ ਕਰ ਦਿੰਦਾ ਹੈ।

ਦੁਨੀਆਂਦਾਰ ਵਿਅਕਤੀ ਮਨ ਕਰਕੇ, ਬਚਨਾਂ ਕਰਕੇ, ਕਰਮਾਂ ਕਰਕੇ ਅਤੇ ਜੀਵਨ ਦੇ ਖੱਟੇ-ਮਿੱਟੇ ਰਸਾਂ ਕਰਕੇ ਮਾਇਆ ਵਿਚ ਉਲਝਿਆ ਹੋਇਆ ਹੈ। ਆਖ਼ਰ ਇਸੇ ਤਰ੍ਹਾਂ ਇਕ ਦਿਨ ਉਹ ਮਰ ਜਾਵੇਗਾ। ਬੁਰੇ ਕਰਮਾਂ ਕਾਰਨ ਉਸਦੀ ਮੁਕਤੀ ਨਹੀਂ ਹੋ ਸਕੇਗੀ ਅਤੇ ਉਸ ਨੂੰ ਕਿਸੇ ਹੋਰ ਜੂਨ ਵਿਚ ਜਾਣਾ ਪਵੇਗਾ।

ਰਵਿਦਾਸ ਜੀ ਕਹਿੰਦੇ ਹਨ ਕਿ ਇਹ ਜਗਤ ਤਾਂ ਇਕ ਤਰ੍ਹਾਂ ਦੀ ਖੇਡ ਹੈ। ਜੋ ਇਸੇ ਵਿਚ ਉਲਝ ਜਾਂਦੇ ਹਨ, ਉਨ੍ਹਾਂ ਦਾ ਪਾਰ-ਉਤਾਰਾ ਨਹੀਂ ਹੋ ਸਕਦਾ। ਪਰ ਜਿਹੜੇ ਲੋਕਾਂ ਨੇ ਇਸ ਖੇਡ ਨੂੰ ਰਚਾਉਣ ਵਾਲੇ ਪਰਮਾਤਮਾ ਨਾਲ ਪ੍ਰੀਤ ਜੋੜ ਲਈ ਹੈ, ਉਹ ਜਨਮ-ਮਰਨ ਦੇ ਬੰਧਨਾਂ ਤੋਂ ਬਚ ਜਾਣਗੇ।

## ਗੂਜਰੀ

ੴ ਸਤਿਗੁਰ ਪ੍ਰਸਾਦਿ ॥

ਦੂਧੁ ਤ ਬਛਰੈ ਥਨਹੁ ਬਿਟਾਰਿਓ ॥
ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ॥੧॥
ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥
ਅਵਰੁ ਨ ਫੂਲੁ ਅਨੂਪੁ ਨ ਪਾਵਉ ॥੧॥ ਰਹਾਉ ॥

ਮੈਲਾਗਰ ਬੇਰ੍ਹੇ ਹੈ ਭੁਇਅੰਗਾ॥
ਬਿਖੁ ਅੰਮ੍ਰਿਤ ਬਸਹਿ ਇਕ ਸੰਗਾ॥੨॥
ਧੂਪ ਦੀਪ ਨਈਬੇਦਹਿ ਬਾਸਾ॥
ਕੈਸੇ ਪੂਜ ਕਰਹਿ ਤੇਰੀ ਦਾਸਾ॥੩॥
ਤਨੁ ਮਨੁ ਅਰਪਉ ਪੂਜ ਚਰਾਵਉ॥
ਗੁਰਪ੍ਰਸਾਦਿ ਨਿਰੰਜਨੁ ਪਾਵਉ॥੪॥
ਪੂਜਾ ਅਰਚਾ ਆਹਿ ਨ ਤੋਰੀ॥
ਕਹਿ ਰਵਿਦਾਸ ਕਵਨ ਗਤਿ ਮੋਰੀ॥੧॥੪॥ *(ਪੰਨਾ ੫੨੫)*

***ਅਰਥ :***

ਇਸ ਸ਼ਬਦ ਵਿਚ ਭਗਤ ਰਵਿਦਾਸ ਜੀ ਪੂਜਾ-ਅਰਚਾ ਨਾਲ ਸੰਬੰਧਿਤ ਕਰਮਕਾਂਡ ਦੀ ਨਿਹਫਲਤਾ ਬਾਰੇ ਸਮਝਾਉਂਦੇ ਹਨ। ਆਪ ਅਨੁਸਾਰ ਜੇ ਮੈਂ ਆਪਣੇ ਦੇਵਤੇ ਨੂੰ ਦੁੱਧ ਚੜ੍ਹਾਉਂਦਾ ਹਾਂ ਤਾਂ ਦੁੱਧ ਨੂੰ ਤਾਂ ਪਹਿਲਾਂ ਹੀ ਗਊ ਦੇ ਵੱਛੇ ਨੇ ਜੂਠਾ ਕਰ ਰੱਖਿਆ ਹੈ। ਇਸੇ ਤਰ੍ਹਾਂ ਫੁੱਲਾਂ ਨੂੰ ਭੌਰੇ ਨੇ ਬੇਹੇ ਅਤੇ ਜਲ ਨੂੰ ਮੱਛੀ ਨੇ ਦੂਸ਼ਿਤ ਕਰ ਦਿੱਤਾ। ਇਹ ਵਸਤਾਂ ਮੈਂ ਆਪਣੇ ਦੇਵ ਨੂੰ ਕਿਵੇਂ ਅਰਪਿਤ ਕਰ ਸਕਦਾ ਹਾਂ?

ਹੇ ਮੇਰੀ ਮਾਂ, ਮੈਂ ਆਪਣ ਗੋਬਿੰਦ ਦੀ ਪੂਜਾ ਵਾਸਤੇ ਸੁੱਚੀ ਸਮੱਗਰੀ ਦੀ ਤਲਾਸ਼ ਕਿਥੋਂ ਕਰਾਂ? ਦੁਨੀਆਂ ਦੇ ਸਾਰੇ ਬਗੀਚਿਆਂ ਵਿਚ ਮੈਨੂੰ ਇਕ ਫੁੱਲ ਵੀ ਅਜਿਹਾ ਨਹੀਂ ਲੱਭਦਾ ਜੋ ਪੂਰੀ ਤਰ੍ਹਾਂ ਸੁੱਚਾ ਹੋਵੇ।

ਜੇ ਮੈਂ ਚੰਦਨ ਦਾ ਤਿਲਕ ਆਪਣੇ ਇਸ਼ਟ-ਦੇਵ ਨੂੰ ਲਗਾਉਣ ਦਾ ਵਿਚਾਰ ਕਰਦਾ ਹਾਂ ਤਾਂ ਇਸ ਰੁੱਖ ਨੂੰ ਤਾਂ ਸੱਪਾਂ ਨੇ ਘੇਰਿਆ ਹੋਇਆ ਹੈ। ਇਉਂ ਲੱਗਦਾ ਹੈ ਜਿਵੇਂ ਜ਼ਹਿਰ ਅਤੇ ਅੰਮ੍ਰਿਤ ਇੱਕੋ ਥਾਂ ਤੇ ਇਕੱਠੇ ਹੋ ਗਏ ਹੋਣ।

ਇਹ ਧੂਪ, ਇਹ ਦੀਵੇ, ਇਹ ਨੈਵੇਦਯ ਸਾਮਗਰੀ ਸਭ ਬੇਹੀ (ਜੂਠੀ) ਹੈ। ਹੇ ਪਰਮਾਤਮਾ! ਮੈਂ ਤੇਰਾ ਦਾਸ ਤੇਰੀ ਪੂਜਾ ਕਿਵੇਂ ਕਰਾਂ?

ਮੈਂ ਤਾਂ ਆਪਣਾ ਤਨ-ਮਨ ਤੈਨੂੰ ਅਰਪਿਤ ਕਰਕੇ ਹੀ ਤੇਰੀ ਪੂਜਾ ਕਰ ਸਕਦਾ ਹਾਂ। ਫਿਰ ਗੁਰੂ ਦੀ ਕ੍ਰਿਪਾ ਨਾਲ ਮੈਨੂੰ ਨਿਰੰਜਨ-ਪਰਮਾਤਮਾ ਦੀ ਪ੍ਰਾਪਤੀ ਹੋ ਹੀ ਜਾਵੇਗੀ।

ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਹੇ ਪਰਮਾਤਮਾ ਮੈਂ ਤੇਰੀ ਪੂਜਾ-ਅਰਚਾ ਨਹੀਂ ਕੀਤੀ ਹੈ। ਮੇਰੀ ਗਤਿ ਤਾਂ ਤੇਰੀ ਕ੍ਰਿਪਾ ਦੁਆਰਾ ਹੀ ਸੰਭਵ ਹੈ।

## ਰਾਗ ਸੋਰਠਿ

ੴ ਸਤਿਗੁਰ ਪ੍ਰਸਾਦਿ॥

ਜਬ ਹਮ ਹੋਤੇ ਤਬ ਤੁਮ ਨਾਹੀ ਅਬ ਤੂ ਹੀ ਮੈ ਨਾਹੀ॥
ਅਨਲ ਅਗਮ ਜੈਸੇ ਲਹਰ ਮਇਓਦਧਿ ਜਲ ਕੇਵਲ ਜਲ ਮਾਂਹੀ॥੧॥
ਮਾਧਵੇ ਕਿਆ ਕਹੀਐ ਭ੍ਰਮੁ ਐਸਾ॥
ਜੈਸਾ ਮਾਨੀਐ ਹੋਇ ਨ ਤੈਸਾ॥੧॥ ਰਹਾਉ॥

**ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ ॥**
**ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ ॥੨॥**
**ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ ਅਬ ਕਛੁ ਮਰਮੁ ਜਨਾਇਆ ॥**
**ਅਨਿਕ ਕਟਿਕ ਜੈਸੇ ਭੂਲਿ ਪਰੇ ਅਬ ਕਰਤੇ ਕਹਨ ਨ ਆਇਆ ॥੩॥**
**ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋਗਵੈ ਸੋਈ ॥**
**ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ ॥੪॥੧॥**

*(ਪੰਨਾ ੬੫੮)*

***ਅਰਥ :***

ਇਸ ਸ਼ਬਦ ਵਿਚ ਭਗਤ ਰਵਿਦਾਸ ਜੀ ਪਰਮਾਤਮਾ ਸਾਹਵੇਂ ਆਪਣੀ ਸਥਿਤੀ ਦਾ ਬਿਆਨ ਕਰਦੇ ਹੋਏ ਕਹਿੰਦੇ ਹਨ ਕਿ ਜਦੋਂ ਮੇਰੇ ਵਿਚ ਮੇਰੀ 'ਮੈਂ' ਵਸੀ ਹੋਈ ਸੀ ਤਾਂ ਤੂੰ ਮੇਰੇ ਤੋਂ ਦੂਰ ਸੀ। ਹੁਣ ਜਦੋਂ 'ਮੈਂ' ਖ਼ਤਮ ਹੋ ਗਈ ਹੈ ਤਾਂ ਤੂੰ-ਹੀ-ਤੂੰ ਬਚਿਆ ਹੈਂ। ਜਿਵੇਂ ਹਵਾ ਕਰਕੇ ਸਮੁੰਦਰ ਵਿਚ ਅਨੇਕਾਂ ਹੀ ਲਹਿਰਾਂ ਪੈਦਾ ਹੁੰਦੀਆਂ ਹਨ ਅਤੇ ਅੰਤ ਉਸੇ ਵਿਚ ਸਮਾ ਜਾਂਦੀਆਂ ਹਨ ਇਸੇ ਤਰ੍ਹਾਂ ਸਾਰੇ ਜੀਵ ਪਰਮਾਤਮਾ ਵਿਚੋਂ ਪੈਦਾ ਹੋ ਕੇ ਉਸੇ ਵਿਚ ਸਮਾ ਜਾਂਦੇ ਹਨ।

ਹੇ ਮੇਰੇ ਪਰਮਾਤਮਾ! ਇਹੋ ਜਿਹੇ ਭਰਮ ਦਾ ਕੀ ਕਰੀਏ ਕਿਉਂਕਿ ਜੋ ਨਜ਼ਰ ਆਉਂਦਾ ਹੈ, ਵਾਸਤਵ ਵਿਚ ਉਹੋ ਜਿਹਾ ਹੁੰਦਾ ਨਹੀਂ ਹੈ।

ਜਿਵੇਂ ਇਕ ਵਾਰ ਇਕ ਰਾਜਾ ਆਪਣੇ ਸਿੰਘਾਸਣ ਤੇ ਬੈਠਾ-ਬੈਠਾ ਸੌਂ ਗਿਆ। ਉਸ ਨੂੰ ਸੁਪਨਾ ਆਇਆ ਕਿ ਉਹ ਭਿਖਾਰੀ ਬਣ ਗਿਆ ਹੈ। ਰਾਜ-ਭਾਗ ਦੇ ਹੁੰਦਿਆਂ ਹੋਇਆਂ ਵੀ ਸੁਪਨੇ ਕਾਰਨ ਉਹ ਬਹੁਤ ਦੁਖੀ ਹੋਇਆ। ਇਹੋ ਜਿਹੀ ਅਵਸਥਾ ਸਾਡੀ ਹੈ। ਸਭ ਕੁਝ ਹੁੰਦਿਆਂ-ਸੁੰਦਿਆਂ ਅਗਿਆਨ ਦੀ ਨੀਂਦ ਵਿਚ ਡੁੱਬੇ ਹੋਣ ਕਾਰਨ ਸਾਡੀ ਅਵਸਥਾ ਵੀ ਭਿਖਾਰੀਆਂ ਵਾਲੀ ਹੀ ਬਣ ਗਈ ਹੈ।

ਜਿਵੇਂ ਡਰਿਆ ਹੋਇਆ ਬੰਦਾ ਕਈ ਵਾਰ ਰੱਸੀ ਨੂੰ ਸੱਪ ਸਮਝ ਬੈਠਦਾ ਹੈ। ਪਰ ਹੁਣ ਸਾਨੂੰ ਪਰਮਾਤਮਾ ਦੀ ਕ੍ਰਿਪਾ ਕਾਰਨ ਇਹ ਸਾਰਾ ਰਹੱਸ ਸਮਝ ਵਿਚ ਆ ਗਿਆ ਹੈ। ਜਿਵੇਂ ਅਨੇਕਾਂ ਸੋਨੇ ਦੇ ਬਣੇ ਹੋਏ ਗਹਿਣੇ ਕਿਧਰੇ ਰੱਖ ਕੇ ਭੁੱਲ ਗਏ ਹੋਈਏ ਅਤੇ ਹੁਣ ਕੁਝ ਕਹਿ ਨਾ ਸਕਦੇ ਹੋਈਏ।

ਸਾਰੇ ਜੀਵਾਂ ਦੇ ਦਿਲ ਵਿਚ ਉਹੀ ਇਕ ਪਰਮਾਤਮਾ ਨਿਵਾਸ ਕਰਦਾ ਹੈ। ਰਵਿਦਾਸ ਜੀ ਕਹਿੰਦੇ ਹਨ ਕਿ ਉਹ ਪਰਮਾਤਮਾ ਦੀ ਸਾਡੀ ਬਾਂਹ ਦੀ ਪਕੜ ਤੋਂ ਵੀ ਨੇੜੇ ਹੈ, ਉਸ ਨੂੰ ਸਹਜ-ਭਾਵ ਨਾਲ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ।

## ਸੋਰਠਿ

**ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ ॥**
**ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ ॥੧॥**
**ਮਾਧਵੇ ਜਾਨਤ ਹਹੁ ਜੈਸੀ ਤੈਸੀ ॥**

ਅਬ ਕਹਾ ਕਰਹੁਗੇ ਐਸੀ ॥੧॥ ਰਹਾਉ ॥
ਮੀਨੁ ਪਕਰਿ ਫਾਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ ॥
ਖੰਡ ਖੰਡ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ ॥੨॥
ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ ॥
ਮੋਹ ਪਟਲ ਸਭੁ ਜਗਤੁ ਬਿਆਪਿਓ ਭਗਤ ਨਹੀਂ ਸੰਤਾਪਾ ॥੩॥
ਕਹਿ ਰਵਿਦਾਸ ਭਗਤਿ ਇਕ ਬਾਢੀ ਅਬ ਇਹ ਕਾ ਸਿਉ ਕਹੀਐ ॥
ਜਾ ਕਾਰਨਿ ਹਮ ਤੁਮ ਆਰਾਧੇ ਸੋ ਦੁਖੁ ਅਜਹੂ ਸਹੀਐ ॥੪॥੨॥

*(ਪੰਨਾ ੬੫੮)*

***ਅਰਥ :***

ਅਸੀਂ ਅਗਿਆਨੀ ਲੋਕ ਮੋਹ ਦੀ ਫ਼ਾਹੀ ਵਿਚ ਬੱਝੇ ਹੋਏ ਸਾਂ। ਤੁਸੀਂ ਕ੍ਰਿਪਾ ਕੀਤੀ ਅਤੇ ਸਾਨੂੰ ਮੋਹ ਦੀ ਫ਼ਾਹੀ ਵਿਚੋਂ ਬਚਾ ਕੇ ਆਪਣੇ ਪ੍ਰੇਮ-ਬੰਧਨ ਵਿਚ ਬੰਨ੍ਹ ਲਿਆ ਹੈ। ਅਸੀਂ ਪਹਿਲਾਂ ਵੀ ਇਸ ਮੋਹ ਦੀ ਫ਼ਾਹੀ ਵਿਚੋਂ ਛੁਟਕਾਰਾ ਪ੍ਰਾਪਤ ਕਰਨ ਦੇ ਬਥੇਰੇ ਯਤਨ ਕੀਤੇ ਸਨ ਪਰੰਤੂ ਤੁਹਾਡੀ ਆਰਾਧਨਾ ਕਰਨ ਤੇ ਹੀ ਸਾਡਾ ਛੁਟਕਾਰਾ ਸੰਭਵ ਹੋਇਆ ਹੈ। ਹੇ ਮੇਰੇ ਪਰਮਾਤਮਾ ਤੁਸੀਂ ਜਾਣਦੇ ਹੀ ਹੋ ਕਿ ਮੇਰੀ ਤੁਹਾਡੇ ਨਾਲ ਪ੍ਰੀਤ ਕਿਹੋ ਜਿਹੀ ਹੈ। ਮੈਂ ਤੁਹਾਨੂੰ ਦੱਸਦਾ ਹਾਂ ਕਿ ਇਹੋ ਜਹੀ ਪ੍ਰੀਤ ਕਿਧਰੇ ਹੋਰ ਨਹੀਂ ਹੋ ਸਕਦੀ।

ਜਿਸ ਤਰ੍ਹਾਂ ਜੇ ਇਕ ਮੱਛਲੀ ਨੂੰ ਪਕੜ ਕੇ ਛਿੱਲ-ਕੱਟ ਕੇ ਰਿੰਨ੍ਹ ਲਿਆ ਜਾਂਦਾ ਹੈ, ਉਸ ਦੇ ਟੁਕੜੇ-ਟੁਕੜੇ ਕਰ ਕੇ ਭੋਜਨ ਦੇ ਰੂਪ ਵਿਚ ਉਸਦਾ ਸੇਵਨ ਵੀ ਕਰ ਲਿਆ ਜਾਂਦਾ ਹੈ ਪਰ ਤਾਂ ਵੀ ਉਸ ਨੂੰ ਪਾਣੀ ਨਾਲ ਆਪਣੀ ਪ੍ਰੀਤ ਨਹੀਂ ਭੁੱਲਦੀ। ਇਸੇ ਤਰ੍ਹਾਂ ਦੀ ਮੇਰੀ ਤੁਹਾਡੇ ਨਾਲ ਪ੍ਰੀਤ ਹੈ।

ਹਕੀਕਤ ਤਾਂ ਇਹ ਹੈ ਕਿ ਪਰਮਾਤਮਾ ਕਿਸੇ ਦੀ ਜਗੀਰ ਨਹੀਂ ਹੈ। ਉਸ ਨੂੰ ਤਾਂ ਪ੍ਰੇਮ-ਭਾਵਨਾ ਨਾਲ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ। ਸਾਰੀ ਦੁਨੀਆਂ ਉੱਤੇ ਮੋਹ ਦਾ ਪਰਦਾ ਪਿਆ ਹੋਇਆ ਹੈ। ਇਸੇ ਲਈ ਉਸ ਨੂੰ ਪਰਮਾਤਮਾ ਦਿਖਾਈ ਨਹੀਂ ਦਿੰਦਾ ਪਰੰਤੂ ਭਗਤਾਂ ਨੂੰ ਕੋਈ ਸੰਤਾਪ ਨਹੀਂ ਹੈ। ਉਨ੍ਹਾਂ ਨੇ ਉਸ ਨੂੰ ਚੰਗੀ ਤਰ੍ਹਾਂ ਸਿਆਣ ਲਿਆ ਹੈ।

ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਮੈਂ ਤੇਰੀ ਭਗਤੀ ਆਪਣੇ ਹਿਰਦੇ ਵਿਚ ਇਤਨੀ ਪੱਕੀ ਤਰ੍ਹਾਂ ਵਸਾ ਲਈ ਹੈ ਕਿ ਮੈਨੂੰ ਹੁਣ ਕਿਸੇ ਨਾਲ ਇਹ ਗਿਲਾ ਕਰਨ ਦੀ ਲੋੜ ਨਹੀਂ ਰਹਿ ਗਈ ਕਿ ਜਿਸ ਮੋਹ-ਮਾਇਆ ਤੋਂ ਬਚਣ ਲਈ ਮੈਂ ਤੇਰੀ ਅਰਾਧਨਾ ਕਰ ਰਿਹਾ ਸਾਂ, ਉਸ ਦਾ ਭੋਰਾ ਭਰ ਵੀ ਮੇਰੇ ਅੰਦਰ ਬਾਕੀ ਰਹਿ ਗਿਆ ਹੈ। ਮੈਂ ਹੁਣ ਪੂਰੀ ਤਰ੍ਹਾਂ ਮੋਹ-ਮਾਇਆ ਤੋਂ ਮੁਕਤ ਹੋ ਗਿਆ ਹਾਂ।

## ਸੋਰਠਿ

ਦੁਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ ॥
ਰਾਜੇ ਇੰਦ੍ਰ ਸਮਸਰਿ ਗ੍ਰਿਹ ਆਸਨ ਬਿਨੁ ਹਰਿ ਭਗਤ ਕਹਹੁ ਕਿ ਲੇਖੈ ॥੧॥
ਨ ਬੀਚਾਰਿਓ ਰਾਜਾ ਰਾਮ ਕੋ ਰਸੁ ॥

ਜਿਹਰਸ ਅਨਰਸ ਬੀਸਰਿ ਜਾਹੀ ॥੧॥ ਰਹਾਉ ॥
ਜਾਨਿ ਅਜਾਨ ਭਏ ਹਮ ਬਾਵਰ ਸੋਚ ਅਸੋਚ ਦਿਵਸ ਜਾਹੀ ॥
ਇੰਦ੍ਰੀ ਸਬਲ ਨਿਬਲ ਬਿਬੇਕ ਬੁਧਿ ਪਰਮਾਰਥ ਪਰਵੇਸ ਨਾਹੀ ॥੨॥
ਕਹੀਅਤ ਆਨ ਅਚਰੀਅਤ ਅਨ ਕਛੁ ਸਮਝ ਨ ਪਰੈ ਅਪਰ ਮਾਇਆ ॥
ਕਹਿ ਰਵਿਦਾਸ ਉਦਾਸ ਦਾਸ ਮਤਿ ਪਰਹਰਿ ਕੋਪ ਕਰਹੁ ਜੀਅ ਦਇਆ ॥੩॥੩॥

*(ਪੰਨਾ ੬੫੮)*

***ਅਰਥ :***

ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਪਿਛਲੇ ਜਨਮ ਵਿਚ ਕੀਤੇ ਹੋਏ ਪੁੰਨ-ਕਰਮਾਂ ਸਦਕਾ ਦੁਰਲਭ ਮਨੁੱਖੀ ਜੀਵਨ ਦੀ ਪ੍ਰਾਪਤੀ ਹੋ ਗਈ ਹੈ ਪਰੰਤੂ ਗਿਆਨ ਤੋਂ ਬਿਨਾਂ ਇਹ ਜੀਵਨ ਵਿਅਰਥ ਜਾ ਰਿਹਾ ਹੈ। ਆਪ ਅਨੁਸਾਰ ਜੇ ਕਿਸੇ ਵਿਅਕਤੀ ਦੇ ਗ੍ਰਿਹਿ ਵਿਖੇ ਰਾਜੇ ਇੰਦਰ ਵਰਗਾ ਦੇਵਾਸਣ ਵੀ ਕਿਉਂ ਨਾ ਹੋਵੇ, ਹਰੀ-ਭਗਤੀ ਤੋਂ ਬਿਨਾਂ ਉਹ ਵੀ ਕਿਸੇ ਅਰਥ ਨਹੀਂ।

ਮੇਰੇ ਦੁਰਭਾਗ ਹਨ ਕਿ ਮੈਂ ਪਰਮਾਤਮਾ ਦੀ ਭਗਤੀ ਦਾ ਰਸ ਨਹੀਂ ਮਾਣਿਆ। ਇਸ ਦੀ ਪ੍ਰਾਪਤੀ ਨਾਲ ਮੈਨੂੰ ਹੋਰ ਸਾਰੇ ਦੁਨਿਆਵੀ ਰਸਾਂ ਦਾ ਸੁਆਦ ਹੀ ਭੁੱਲ ਜਾਣਾ ਸੀ।

ਅਸੀਂ ਜਾਣ-ਬੁੱਝ ਕੇ ਅਨਜਾਣ ਬਣੇ ਬੈਠੇ ਹਾਂ, ਅਸੀਂ ਪਾਗਲ ਹਾਂ। ਵਿਚਾਰ ਕਰਨ ਤੋਂ ਬਿਨਾਂ ਹੀ ਸਾਡੀ ਜ਼ਿੰਦਗੀ ਦੇ ਦਿਨ ਬਤੀਤ ਹੋ ਰਹੇ ਹਨ। ਮੋਹ-ਮਾਇਆ ਵਿਚ ਖਚਿਤ ਰਹਿਣ ਕਰਕੇ ਸਾਡੀਆਂ ਇੰਦਰੀਆਂ ਤਾਂ ਬਲਵਾਨ ਹੋ ਰਹੀਆਂ ਹਨ। ਬੁੱਧ-ਵਿਵੇਕ ਕਮਜ਼ੋਰ ਹੋ ਰਹੇ ਹਨ ਅਤੇ ਨੇਕੀ ਦਾ ਸਾਡੀ ਆਤਮਾ ਵਿਚ ਪ੍ਰਵੇਸ਼ ਔਖਾ ਹੁੰਦਾ ਜਾ ਰਿਹਾ ਹੈ।

ਹੋਰ ਕੰਮ ਕਰਦੇ-ਕਰਦੇ ਅਸੀਂ ਬਤੀਤ ਹੁੰਦੇ ਜਾ ਰਹੇ ਹਾਂ। ਪ੍ਰਭੂ ਦੀ ਬੇਅੰਤ ਮਾਇਆ ਦੀ ਸਾਨੂੰ ਕੁਝ ਵੀ ਸਮਝ ਨਹੀਂ ਪੈ ਰਹੀ। ਰਵਿਦਾਸ ਜੀ ਕਹਿੰਦੇ ਹਨ ਕਿ ਮੇਰੀ ਦਾਸ ਦੀ ਸਥਿਤੀ ਬਹੁਤ ਦੀਨ ਹੈ ਪਰ ਆਪ ਆਪਣਾ ਭਗਤ ਜਾਣ ਕੇ ਮੇਰੇ ਤੇ ਗੁੱਸਾ ਨਾ ਕਰਨਾ ਬਲਕਿ ਦਇਆ ਦੁਆਰਾ ਮੇਰਾ ਵੀ ਪਾਰ-ਉਤਾਰਾ ਕਰ ਦਿਉ।

## ਸੋਰਠਿ

ਸੁਖੁ ਸਾਗਰੁ ਸੁਰਤਰ ਚਿੰਤਾਮਨਿ ਕਾਮਧੇਨੁ ਬਸਿ ਜਾਕੇ ॥
ਚਾਰਿ ਪਦਾਰਥ ਅਸਟ ਦਸਾ ਸਿਧਿ ਨਵ ਨਿਧਿ ਕਰਤਲ ਤਾਕੇ ॥੧॥
ਹਰਿ ਹਰਿ ਹਰਿ ਨ ਜਪਹਿ ਰਸਨਾ ॥
ਅਵਰ ਸਭ ਤਿਆਗਿ ਬਚਨ ਰਚਨਾ ॥੧॥ ਰਹਾਉ ॥
ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਖਰ ਮਾਹੀ ॥
ਬਿਆਸ ਬਿਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ ॥੨॥
ਸਹਜ ਸਮਾਧਿ ਉਪਾਧਿ ਰਹਤ ਫੁਨਿ ਬਡੈ ਭਾਗਿ ਲਿਵ ਲਾਗੀ ॥
ਕਹਿ ਰਵਿਦਾਸ ਪ੍ਰਗਾਸੁ ਰਿਦੈ ਧਰਿ ਜਨਮ ਮਰਨ ਭੈ ਭਾਗੀ ॥੩॥੪॥

*(ਪੰਨਾ ੬੫੮)*





 

*ਅਰਥ :*

ਉਹ ਪਰਮਾਤਮਾ ਸੁੱਖਾਂ ਦਾ ਸਾਗਰ ਹੈ। ਉਹ ਕਲਪ-ਬ੍ਰਿਛ ਹੈ ਜੋ ਵਿਅਕਤੀ ਦੀਆਂ ਸਾਰੀਆਂ ਇੱਛਾਵਾਂ ਦੀ ਪੂਰਤੀ ਕਰਦਾ ਹੈ। ਉਹ ਮਨ ਨੂੰ ਇੱਛਤ ਫਲ ਪ੍ਰਦਾਨ ਕਰਨ ਵਾਲਾ ਬਹੁਮੁੱਲਾ ਰਤਨ ਹੈ। ਕਾਮਧੇਨ ਗਊ ਵੀ ਉਸੇ ਦੇ ਵੱਸ ਵਿਚ ਹੈ। ਉਹ ਸਾਰੇ ਪਦਾਰਥਾਂ, ਅਠਾਰਾਂ ਸਿੱਧੀਆਂ ਅਤੇ ਨਉ-ਨਿਧਾਂ ਨੂੰ ਆਪਣੇ ਹੱਥ ਦੀ ਮੁੱਠੀ ਵਿਚ ਪਕੜੀ ਬੈਠਾ ਹੈ ਅਤੇ ਜਿਸ ਉੱਤੇ ਪ੍ਰਸੰਨ ਹੋ ਜਾਵੇ, ਇਨ੍ਹਾਂ ਦਾਤਾਂ ਨਾਲ ਉਹ ਉਸ ਨੂੰ ਮਾਲਾ-ਮਾਲ ਕਰ ਦਿੰਦਾ ਹੈ।

ਹੇ ਮੇਰੀ ਰਸਨਾ! ਉਸੇ ਪਰਮਾਤਮਾ ਦਾ ਜਾਪ ਕਰ। ਹੋਰ ਸਭ ਮਿਥਿਆ ਯਤਨਾਂ ਨੂੰ ਤਿਆਗ ਦੇ। ਇਸੇ ਵਿਚ ਹੀ ਤੇਰਾ ਲਾਭ ਹੈ।

ਪੁਰਾਣਾਂ ਅਤੇ ਵੇਦਾਂ ਵਿਚ ਬਹੁਤ ਤਰ੍ਹਾਂ ਦੇ ਉਪਦੇਸ਼ ਦਿੱਤੇ ਗਏ ਹਨ, ਬਹੁਤ ਸਾਰੀਆਂ ਵਿਧੀਆਂ ਸਮਝਾਈਆਂ ਗਈਆਂ ਹਨ। ਪਰਮਾਰਥ-ਗ੍ਰੰਥਾਂ ਵਿਚ ਬਹੁਤ ਸਾਰੀ ਵਿਚਾਰ-ਚਰਚਾ ਕੀਤੀ ਗਈ ਹੈ ਪਰ ਇਨ੍ਹਾਂ ਵਿਚੋਂ ਕੋਈ ਵਿਧੀ ਵੀ ਪਰਮਾਤਮਾ ਦੇ ਨਾਮ-ਸਿਮਰਨ ਦੇ ਬਰਾਬਰ ਨਹੀਂ ਪਹੁੰਚਦੀ। ਪ੍ਰਭੂ ਦਾ ਸਿਮਰਨ ਹੀ ਸਭ ਤੋਂ ਮਹਾਨ ਹੈ।

ਰਵਿਦਾਸ ਜੀ ਕਹਿੰਦੇ ਹਨ ਕਿ ਪਰਮਾਤਮਾ ਦੇ ਚਰਨਾਂ ਦਾ ਧਿਆਨ ਧਰ ਕੇ ਸਹਿਜ-ਸਮਾਧੀ ਲਾ ਲੈਣੀ ਚਾਹੀਦੀ ਹੈ। ਉਸ ਵਿਅਕਤੀ ਦੇ ਵੱਡੇ ਭਾਗ ਹਨ ਜੋ ਬਿਨਾਂ ਕਿਸੇ ਵਿਘਨ ਤੋਂ ਆਪਣੀ ਲਿਵ, ਪ੍ਰਭੂ ਨਾਲ ਲਾ ਲੈਂਦਾ ਹੈ। ਜਿਸ ਵਿਅਕਤੀ ਦੇ ਦਿਲ ਵਿਚ ਗਿਆਨ ਰੂਪੀ ਰੌਸ਼ਨੀ ਹੋ ਜਾਂਦੀ ਹੈ, ਉਸਦਾ ਜਨਮ ਮਰਨ ਦਾ ਡਰ ਖ਼ਤਮ ਹੋ ਜਾਂਦਾ ਹੈ। ਉਸ ਨੂੰ ਮੁਕਤੀ ਦੀ ਪ੍ਰਾਪਤੀ ਹੋ ਜਾਂਦੀ ਹੈ।



## ਸੋਰਠਿ

**ਜਉ ਤੁਮ ਗਿਰਿਵਰ ਤਉ ਹਮ ਮੋਰਾ॥**
**ਜਉ ਤੁਮ ਚੰਦ ਹਮ ਭਏ ਹੈ ਚਕੋਰਾ॥੧॥**
**ਮਾਧਵੇ ਤੁਮ ਨਾ ਤੋਰਹੁ ਤਉ ਹਮ ਨਹੀ ਤੋਰਹਿ॥**
**ਤੁਮ ਸਿਉ ਤੋਰਿ ਕਵਨ ਸਿਉ ਜੋਰਹਿ॥੧॥ ਰਹਾਉ॥**
**ਜਉ ਤੁਮ ਦੀਵਰਾ ਤਉ ਹਮ ਬਾਤੀ॥**
**ਜਉ ਤੁਮ ਤੀਰਥ ਤਉ ਹਮ ਜਾਤੀ॥੨॥**
**ਸਾਚੀ ਪ੍ਰੀਤ ਹਮ ਤੁਮ ਸਿਉ ਜੋਰੀ॥**
**ਤੁਮ ਸਿਉ ਜੋਰਿ ਅਵਰ ਸੰਗ ਤੋਰੀ॥੩॥**
**ਜਹ ਜਹ ਜਾਉ ਤਹਾ ਤੇਰੀ ਸੇਵਾ॥**
**ਤੁਮ ਸੋ ਠਾਕੁਰੁ ਅਉਰੁ ਨ ਦੇਵਾ॥੪॥**
**ਤੁਮਰੇ ਭਜਨ ਕਟਹਿ ਜਮ ਫਾਂਸਾ॥**
**ਭਗਤਿ ਹੇਤ ਗਾਵੈ ਰਵਿਦਾਸਾ॥੫॥੫॥** *(ਪੰਨਾ ੬੫੮)*

**ਅਰਥ :**

ਹੇ ਪਰਮਾਤਮਾ! ਜੇ ਤੂੰ ਪਹਾੜ ਹੈ ਤਾਂ ਮੈਂ ਉਸ ਪਹਾੜ ਨੂੰ ਪ੍ਰੇਮ ਵਾਲਾ ਮੋਰ ਹਾਂ। ਜੇ ਤੂੰ ਚੰਦਰਮਾ ਹੈਂ ਤਾਂ ਮੈਂ ਚਕੋਰ ਬਣ ਕੇ ਆਪਣਾ ਧਿਆਨ ਤੇਰੇ ਵਿਚ ਕੇਂਦ੍ਰਿਤ ਰੱਖਦਾ ਹਾਂ। ਹੇ ਮਾਧਵ! ਜੇ ਤੂੰ ਆਪਣੀ ਰਜ਼ਾ ਵਿਚ ਸਾਨੂੰ ਨਾ ਚਲਾਵੇਂ ਤਾਂ ਅਸੀਂ ਕਿਵੇਂ ਚੱਲ ਸਕਦੇ ਹਾਂ। ਸੋ ਤੇਰੇ ਚਰਨਾਂ ਨਾਲੋਂ ਪ੍ਰੀਤੀ ਤੋੜ ਕੇ ਕਿਸੇ ਹੋਰ ਨਾਲ ਜੋੜਨ ਦਾ ਤਾਂ ਸਵਾਲ ਹੀ ਨਹੀਂ ਪੈਦਾ ਹੁੰਦਾ।

ਹੇ ਪਰਮਾਤਮਾ ਜੇ ਤੂੰ ਦੀਵਾ ਹੈਂ ਤਾਂ ਮੈਂ ਉਸ ਵਿਚ ਬਲਣ ਵਾਲੀ ਬੱਤੀ ਦੇ ਤੁੱਲ ਹਾਂ। ਜੇ ਤੂੰ ਤੀਰਥ ਵਰਗਾ ਪਵਿੱਤਰ ਹੈ ਤਾਂ ਮੈਂ ਤੀਰਥ-ਯਾਤਰੀ ਬਣ ਕੇ ਤੇਰੀ ਪੂਜਾ ਕਰਾਂਗਾ।

ਅਸੀਂ ਤੁਹਾਡੇ ਨਾਲ ਸੱਚੇ ਮਨੋਂ ਆਪਣੀ ਪ੍ਰੀਤ ਜੋੜ ਰੱਖੀ ਹੈ। ਤੇਰੇ ਨਾਲ ਪ੍ਰੀਤ ਜੋੜ ਕੇ ਹੋਰ ਸਾਰੇ ਦੁਨਿਆਵੀ ਵਿਸ਼ੇ-ਵਿਕਾਰਾਂ ਤੋਂ ਆਪਣੇ ਆਪ ਨੂੰ ਵੱਖ ਕਰ ਲਿਆ ਹੈ।

ਜਿੱਥੇ-ਜਿੱਥੇ ਵੀ ਮੈਂ ਜਾਵਾਂਗਾ, ਉੱਥੇ-ਉੱਥੇ ਤੇਰੀ ਸੇਵਾ ਵਿਚ ਅਰਪਿਤ ਰਹਾਂਗਾ। ਹੋਰ ਕਿਸੇ ਵੀ ਦੇਵੀ-ਦੇਵਤੇ ਨੂੰ ਤੇਰੇ ਤੁੱਲ ਨਹੀਂ ਸਮਝਾਂਗਾ।

ਰਵਿਦਾਸ ਜੀ ਕਹਿੰਦੇ ਹਨ ਕਿ ਹੇ ਪਰਮਾਤਮਾ! ਤੇਰੇ ਸਿਮਰਨ ਦੁਆਰਾ ਹੀ ਜਮਾਂ ਦੀ ਫਾਂਸੀ ਕੱਟੀ ਜਾ ਸਕਦੀ ਹੈ। ਇਸੇ ਲਈ ਮੈਂ ਤੇਰੀ ਭਗਤੀ ਦਾ ਗਾਇਨ ਕਰ ਰਿਹਾ ਹਾਂ।

## ਸੋਰਠਿ

**ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੂੰਦ ਕਾ ਗਾਰਾ॥**
**ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ॥੧॥**
**ਪ੍ਰਾਨੀ ਕਿਆ ਮੇਰਾ ਕਿਆ ਤੇਰਾ॥**
**ਜੈਸੇ ਤਰਵਰ ਪੰਖਿ ਬਸੇਰਾ॥੧॥ ਰਹਾਉ॥**
**ਰਾਖਹੁ ਕੰਧ ਉਸਾਰਹੁ ਨੀਵਾ॥**
**ਸਾਢੇ ਤੀਨਿ ਹਾਥ ਤੇਰੀ ਸੀਵਾਂ॥੨॥**
**ਬੰਕੇ ਬਾਲ ਪਾਗ ਸਿਰ ਡੇਰੀ॥**
**ਇਹੁ ਤਨੁ ਹੋਇਗੋ ਭਸਮ ਕੀ ਢੇਰੀ॥੩॥**
**ਊਚੇ ਮੰਦਰ ਸੁੰਦਰ ਨਾਰੀ॥**
**ਰਾਮ ਨਾਮ ਬਿਨੁ ਬਾਜੀ ਹਾਰੀ॥**
**ਮੇਰੀ ਜਾਤਿ ਕਮੀਨੀ ਪਾਤਿ ਕਮੀਨੀ ਓਛਾ ਜਨਮੁ ਹਮਾਰਾ॥**
**ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ॥੫॥੬॥**

*(ਪੰਨਾ ੬੫੯)*

**ਅਰਥ :**

ਇਸ ਸ਼ਬਦ ਵਿਚ ਰਵਿਦਾਸ ਜੀ ਮਨੁੱਖੀ ਦੇਹੀ ਦੇ ਕਰਤੱਵ ਬਾਰੇ ਵਿਚਾਰ ਕਰ ਰਹੇ ਹਨ। ਆਪ ਅਨੁਸਾਰ ਜੀਵ ਦਾ ਸਰੀਰ ਪਾਣੀ ਆਦਿਕ ਪੰਜ ਤੱਤਾਂ ਦਾ ਬਣਿਆ ਹੋਇਆ ਹੈ। ਪਾਣੀ ਦੀਆਂ ਦੀਵਾਰਾਂ ਹਨ, ਸਾਹਾਂ ਦੇ ਥੰਮ੍ਹਾਂ ਦਾ ਸਹਾਰਾ ਹੈ। ਮਾਤਾ ਦੇ

ਰਕਤ ਅਤੇ ਪਿਤਾ ਦੇ ਬਿੰਦ ਦੁਆਰਾ ਇਨ੍ਹਾਂ ਦੀਵਾਰਾਂ ਅਤੇ ਥੰਮ੍ਹਾਂ ਦੀ ਲਿਪਾਈ ਕੀਤੀ ਗਈ ਹੈ। ਹੱਡ, ਮਾਸ ਅਤੇ ਨਾੜੀਆਂ ਦਾ ਪਿੰਜਰਾ ਬਣਿਆ ਹੈ ਜਿਸ ਵਿਚ ਆਤਮਾ ਰੂਪੀ ਪੰਛੀ ਦਾ ਨਿਵਾਸ ਹੈ। ਹੇ ਪ੍ਰਾਣੀ! ਇਸ ਸੰਸਾਰ ਵਿਚ ਤੇਰਾ ਜਾਂ ਮੇਰਾ ਕੁਝ ਵੀ ਨਹੀਂ। ਕਿਉਂਕਿ ਸਾਡਾ ਕਿਆਮ ਤਾਂ ਇਥੇ ਉਸੇ ਤਰ੍ਹਾਂ ਹੈ ਜਿਵੇਂ ਇਕ ਰੁੱਖ ਉੱਤੇ ਕੋਈ ਪੰਛੀ ਰਾਤ ਕੱਟ ਕੇ ਉੱਡ ਜਾਂਦਾ ਹੈ।

ਅਗਿਆਨੀ ਇਨਸਾਨ ਡੂੰਘੀਆਂ ਨੀਹਾਂ ਪੁਟਵਾ ਕੇ, ਉੱਚੀਆਂ-ਉੱਚੀਆਂ ਕੰਧਾਂ ਉਸਾਰ ਕੇ ਵੱਡੇ-ਵੱਡੇ ਭਵਨ ਤਿਆਰ ਕਰਵਾਉਂਦਾ ਰਹਿੰਦਾ ਹੈ। ਉਹ ਭੁੱਲ ਜਾਂਦਾ ਹੈ ਕਿ ਉਸ ਨੂੰ ਤਾਂ ਸਾਢੇ ਤਿੰਨ ਹੱਥ ਜ਼ਮੀਨ ਹੀ ਕਾਫ਼ੀ ਹੈ।

ਉਹ ਆਪਣੇ ਖ਼ੂਬਸੂਰਤ ਵਾਲਾਂ ਨੂੰ ਸੰਵਾਰ ਕੇ ਸਿਰ ਉਪਰ ਟੇਢੀ ਪਗੜੀ ਬੰਨ੍ਹ ਕੇ ਆਕੜਿਆ ਫਿਰਦਾ ਹੈ। ਪਰ ਉਹ ਭੁੱਲ ਜਾਂਦਾ ਹੈ ਕਿ ਇਸ ਸੁੰਦਰ ਸਰੀਰ ਨੇ ਇਕ ਦਿਨ ਮਿੱਟੀ ਵਿਚ ਮਿਲ ਜਾਣਾ ਹੈ।

ਉਹ ਆਪਣੇ ਰਹਿਣ ਲਈ ਵੱਡੇ-ਵੱਡੇ ਮਹਿਲ ਬਣਵਾਉਂਦਾ ਫਿਰਦਾ ਹੈ, ਸੁੰਦਰ ਇਸਤਰੀਆਂ ਨਾਲ ਪ੍ਰੇਮ ਪਾਉਂਦਾ ਹੈ ਪਰ ਰਾਮ-ਨਾਮ ਦੇ ਭਜਨ ਤੋਂ ਬਿਨਾਂ ਉਹ ਆਪਣੇ ਜੀਵਨ ਦੀ ਬਾਜ਼ੀ ਹਾਰ ਜਾਵੇਗਾ।

ਰਵਿਦਾਸ ਜੀ ਫ਼ੁਰਮਾਉਂਦੇ ਹਨ ਕਿ ਮੇਰੇ ਪਾਸ ਦੁਨਿਆਵੀ ਅਭਿਮਾਨ ਕਰਨ ਵਾਲੀ ਕੋਈ ਵਸਤੂ ਨਹੀਂ ਹੈ। ਮੇਰੀ ਜਾਤ ਵੀ ਛੋਟੀ ਹੈ ਅਤੇ ਮੇਰਾ ਵੰਸ਼ ਵੀ ਮਾਮੂਲੀ ਹੈ ਪਰੰਤੂ ਹੇ ਪਰਮਾਤਮਾ ਮੈਂ ਤੁਹਾਡੀ ਸ਼ਰਨ ਵਿਚ ਆ ਗਿਆ ਹਾਂ। ਇਸ ਲਈ ਮੈਨੂੰ ਹੁਣ ਕੋਈ ਫ਼ਿਕਰ ਨਹੀਂ ਰਿਹਾ। ਤੁਹਾਡੀ ਸ਼ਰਨ ਵਿਚ ਆਉਣ ਕਰਕੇ ਮੇਰਾ ਪਾਰ-ਉਤਾਰਾ ਹੋ ਜਾਵੇਗਾ।

## ਸੋਰਠਿ

**ਚਮਰਟਾ ਗਾਂਠਿ ਨ ਜਨਈ॥ ਲੋਗੁ ਗਠਾਵੈ ਪਨਹੀ॥੧॥ ਰਹਾਉ॥**
**ਆਰ ਨਹੀਂ ਜਿਹ ਤੋਪਉ॥ ਨਹੀ ਰਾਂਬੀ ਠਾਉ ਰੋਪਉ॥੧॥**
**ਲੋਗੁ ਗੰਠਿ ਗੰਠਿ ਖਰਾ ਬਿਗੂਚਾ॥ ਹਉ ਬਿਨੁ ਗਾਂਠੇ ਜਾਇ ਪਹੂਚਾ॥੨॥**
**ਰਵਿਦਾਸ ਜਪੈ ਰਾਮ ਨਾਮਾ॥ ਮੋਹਿ ਜਮ ਸਿਉ ਨਾਹੀ ਕਾਮਾ॥੩॥੭॥**

*(ਪੰਨਾ ੬੫੯)*

***ਅਰਥ :***

ਰਵਿਦਾਸ ਜੀ ਫ਼ੁਰਮਾਉਂਦੇ ਹਨ ਕਿ ਬੇਸ਼ੱਕ ਮੈਂ ਚਮਿਆਰ ਹਾਂ ਪਰ ਮੈਂ ਗੰਢ ਲਾਉਣੀ ਨਹੀਂ ਜਾਣਦਾ। ਲੋਕ ਮੇਰੇ ਪਾਸ ਆ ਕੇ ਮੈਨੂੰ ਜੁੱਤੀਆਂ ਗੰਢਣ ਲਈ ਕਹਿੰਦੇ ਹਨ। ਰਵਿਦਾਸ ਜੀ ਦੁਨਿਆਵੀ ਧੰਦਿਆਂ ਪ੍ਰਤੀ ਆਪਣੀ ਉਪਰਾਮਤਾ ਨੂੰ ਬਿਆਨ ਕਰ ਰਹੇ ਹਨ।

ਆਪ ਕਹਿੰਦੇ ਹਨ ਕਿ ਮੇਰੇ ਪਾਸ ਉਹ ਆਰ ਹੀ ਨਹੀਂ ਹੈ ਜਿਸ ਨਾਲ ਮੈਂ ਤੋਪੇ ਲਗਾ ਸਕਾਂ। ਨਾ ਮੇਰੇ ਪਾਸ ਰੰਬੀ ਹੈ ਅਤੇ ਮੇਰੇ ਪਾਸ ਚਮੜਾ ਸਾਫ਼ ਕਰਨ ਲਈ ਕੋਈ



 

ਜਗ੍ਹਾ ਨਹੀਂ ਹੈ।

ਲੋਕ (ਪਰਮਾਤਮਾ ਨਾਲ ਪ੍ਰੀਤੀ) ਗੰਢਣ ਦੀਆਂ ਅਨੇਕਾਂ ਕੋਸ਼ਿਸ਼ਾਂ ਵਿਚ ਭਟਕ ਰਹੇ ਹਨ। ਪਰ ਮੇਰੇ ਤੇ ਪਰਮਾਤਮਾ ਨੇ ਮਿਹਰ ਕੀਤੀ ਹੈ, ਇਸ ਲਈ ਮੈਂ ਬਿਨਾਂ ਕੋਈ ਕੋਸ਼ਿਸ਼ ਕੀਤਿਆਂ ਸਹਿਜ-ਸੁਭਾ ਹੀ ਉਸ ਪਾਸ ਜਾ ਪਹੁੰਚਿਆ ਹਾਂ।

ਰਵਿਦਾਸ ਜੀ ਕਹਿੰਦੇ ਹਨ ਕਿ ਮੈਂ ਰਾਮ-ਨਾਮ ਦਾ ਜਾਪ ਕਰ ਰਿਹਾ ਹਾਂ। ਹੁਣ ਮੈਨੂੰ ਜਮਦੂਤਾਂ ਦਾ ਕੀ ਡਰ ? ਹੁਣ ਮੇਰੀ ਮੁਕਤੀ ਵਿਚ ਕਿਸੇ ਪ੍ਰਕਾਰ ਦਾ ਕੋਈ ਸ਼ੱਕ ਨਹੀਂ ਰਹਿ ਗਿਆ ਹੈ।

## ਧਨਾਸਰੀ

**ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ ਅਬ ਪਤੀਆਰੁ ਕਿਆ ਕੀਜੈ ॥**
**ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ ॥੧॥**
**ਹਉ ਬਲਿ ਬਲਿ ਜਾਉ ਰਮਈਆ ਕਾਰਨੇ ॥**
**ਕਾਰਨ ਕਵਨ ਅਬੋਲ ॥੧॥ ਰਹਾਉ ॥**
**ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮਾਰੇ ਲੇਖੇ ॥**
**ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ ॥੨॥**

*(ਪੰਨਾ ੬੯੪)*

***ਅਰਥ :***

ਰਵਿਦਾਸ ਜੀ ਪਰਮਾਤਮਾ ਦੇ ਚਰਨਾਂ ਵਿਚ ਬੇਨਤੀ ਕਰਦੇ ਹੋਏ ਕਹਿੰਦੇ ਹਨ ਕਿ ਮੇਰੇ ਵਰਗਾ ਕੋਈ ਗਰੀਬ ਨਹੀਂ ਹੋਣਾ ਅਤੇ ਤੁਹਾਡੇ ਵਰਗਾ ਕੋਈ ਕ੍ਰਿਪਾਲੂ ਨਹੀਂ ਹੋ ਸਕਣਾ। ਮੈਂ ਹੁਣ ਤੁਹਾਡਾ ਪਰਤਾਵਾ ਕੀ ਲੈਣਾ ਹੈ ! ਤੇਰੇ ਬਚਨਾਂ ਉੱਪਰ ਚੱਲਣ ਵਾਸਤੇ ਹੀ ਮੇਰਾ ਮਨ ਰਾਜ਼ੀ ਹੁੰਦਾ ਹੈ। ਇਸ ਲਈ ਹੇ ਪਰਮਾਤਮਾ! ਮੈਨੂੰ ਆਪਣੇ ਚਰਨਾਂ ਦੀ ਪੂਰਨ ਭਗਤੀ ਦੇ ਦਿਉ।

ਮੈਂ ਆਪਣੇ ਪਰਮਾਤਮਾ ਉਤੋਂ ਬਲਿਹਾਰ ਜਾਂਦਾ ਹਾਂ। ਮੈਂ ਕੁਝ ਨਾ ਬੋਲ ਕੇ ਵੀ ਪ੍ਰਭੂ ਦੇ ਚਰਨਾਂ ਪ੍ਰਤੀ ਪੂਰੀ ਤਰ੍ਹਾਂ ਸਮਰਪਿਤ ਹਾਂ।

ਹੇ ਪਰਮਾਤਮਾ! ਮੈਂ ਆਪਣੇ ਨਖਿੱਧ ਕਰਮਾਂ ਕਾਰਨ ਪਿਛਲੇ ਬਹੁਤ ਸਾਰੇ ਜਨਮਾਂ ਤੋਂ ਤੁਹਾਡੇ ਨਾਲੋਂ ਵਿਛੜਿਆ ਰਿਹਾ ਹਾਂ। ਪਰ ਹੁਣ ਮੈਨੂੰ ਸੋਝੀ ਆ ਗਈ ਹੈ ਅਤੇ ਮੈਂ ਆਪਣਾ ਇਹ ਜਨਮ ਪੂਰੀ ਤਰ੍ਹਾਂ ਤੁਹਾਡੀ ਸੇਵਾ ਵਿਚ ਅਰਪਿਤ ਕਰ ਦਿੱਤਾ ਹੈ। ਇਸ ਲਈ ਹੁਣ ਮੈਨੂੰ ਪੂਰਨ ਆਸ਼ਾ ਹੋ ਗਈ ਹੈ ਕਿ ਮੈਨੂੰ ਚਿਰਾਂ ਦੇ ਵਿਛੜੇ ਪ੍ਰਾਣੀ ਨੂੰ ਤੁਹਾਡਾ ਦਰਸ਼ਨ ਹੋ ਜਾਵੇਗਾ। ਤੁਹਾਡੇ ਦਰਸ਼ਨਾਂ ਵਿਚ ਹੀ ਮੇਰੇ ਜੀਵਨ ਦਾ ਪ੍ਰਯੋਜਨ ਅਤੇ ਮੇਰੀ ਮੁਕਤੀ ਦਾ ਮਾਰਗ ਛਿਪਿਆ ਹੋਇਆ ਹੈ।

## ਧਨਾਸਰੀ

**ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ**
**ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ ॥**

ਮਨੁ ਸੁ ਮਧੁਕਰੁ ਕਰਉ ਚਰਨ ਹਿਰਦੇ ਧਰਉ
ਰਸਨ ਅੰਮ੍ਰਿਤ ਰਾਮ ਨਾਮ ਭਾਖਉ ॥੧॥
ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ ॥
ਮੈਂ ਤਉ ਮੋਲਿ ਮਹਗੀ ਲਈ ਜੀਅ ਸਟੈ ॥੧॥ ਰਹਾਉ ॥
ਸਾਧ ਸੰਗਤਿ ਬਿਨਾ ਭਾਉ ਨਹੀ ਉਪਜੈ
ਭਾਵ ਬਿਨੁ ਭਗਤਿ ਨਹੀ ਹੋਇ ਤੇਰੀ ॥
ਕਹੈ ਰਵਿਦਾਸੁ ਇਕ ਬੇਨਤੀ ਹਰਿ ਸਿਉ
ਪੈਜ ਰਾਖਹੁ ਰਾਜਾ ਰਾਮ ਮੇਰੀ ॥੨॥੨॥ *(ਪੰਨਾ ੬੯੪)*

***ਅਰਥ :***

ਭਗਤ ਰਵਿਦਾਸ ਜੀ ਧਨਾਸਰੀ ਰਾਗ ਵਿਚ ਫ਼ੁਰਮਾਉਂਦੇ ਹਨ ਕਿ ਹੇ ਪਰਮਾਤਮਾ! ਮੇਰਾ ਦਿਲ ਤੁਹਾਡੇ ਸਿਮਰਨ ਵਿਚ ਲੱਗਾ ਰਹੇ, ਅੱਖਾਂ ਤੁਹਾਡੇ ਦਰਸ਼ਨ ਦੀ ਇੰਤਜ਼ਾਰ ਵਿਚ ਰਹਿਣ, ਮੇਰੇ ਕੰਨ ਤੁਹਾਡੀ ਵਡਿਆਈ ਸੁਣਨ ਵਿਚ ਮਸਰੂਫ਼ ਰਹਿਣ। ਇਹੀ ਮੇਰੇ ਜੀਵਨ ਦੀ ਪੂਰਨਤਾ ਹੋਵੇਗੀ। ਮੇਰਾ ਮਨ ਤੁਹਾਡੇ ਚਰਨ-ਕੰਵਲਾਂ ਦਾ ਭੌਰਾ ਬਣਿਆ ਰਹੇ ਅਤੇ ਆਪਣੀ ਜੀਭਾ ਨਾਲ ਮੈਂ ਸਦਾ ਰਾਮ-ਨਾਮ ਜਪਦਾ ਰਹਾਂ।

ਮੇਰੀ ਅਭਿਲਾਸ਼ਾ ਹੈ ਕਿ ਪਰਮਾਤਮਾ ਨਾਲ ਮੇਰੀ ਪ੍ਰੀਤ ਕਦੇ ਵੀ ਮੱਧਮ ਨਾ ਪਵੇ। ਜੇ ਮੈਨੂੰ ਆਪਣਾ ਜੀਵਨ ਦੇ ਕੇ ਵੀ ਉਸ ਨਾਲ ਪ੍ਰੀਤ ਕਰਨ ਦੀ ਸ਼ਰਤ ਲਾਉਣੀ ਪਵੇ ਤਾਂ ਇਹ ਸੌਦਾ ਮਹਿੰਗਾ ਨਹੀਂ।

ਰਵਿਦਾਸ ਜੀ ਕਹਿੰਦੇ ਹਨ ਕਿ ਸਾਧ-ਸੰਗਤ ਵਿਚ ਜਾਣ ਤੋਂ ਬਿਨਾਂ ਵਿਅਕਤੀ ਦੇ ਮਨ ਵਿਚ ਪਰਮਾਤਮਾ ਪ੍ਰਤੀ ਪ੍ਰੇਮ ਨਹੀਂ ਪੈਦਾ ਹੁੰਦਾ ਅਤੇ ਪ੍ਰੇਮ ਬਿਨਾਂ ਭਗਤੀ ਨਹੀਂ ਕੀਤੀ ਜਾ ਸਕਦੀ। ਸੋ ਰਵਿਦਾਸ ਜੀ ਪਰਮਾਤਮਾ ਸਾਹਵੇਂ ਬੇਨਤੀ ਕਰਦੇ ਹਨ ਕਿ ਮੈਂ ਤੁਹਾਡੀ ਸ਼ਰਨ ਵਿਚ ਆ ਗਿਆ ਹਾਂ। ਤੁਸੀਂ ਸ਼ਰਨ ਵਿਚ ਆਏ ਦੀ ਲਾਜ ਰੱਖੋ ਅਤੇ ਮੈਨੂੰ ਭਗਤੀ ਦੀ ਦਾਤ ਬਖ਼ਸ਼ ਦੇਵੋ।



## ਧਨਾਸਰੀ

ਨਾਮੁ ਤੇਰੇ ਆਰਤੀ ਮਜਨੁ ਮੁਰਾਰੇ ॥
ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥੧॥ ਰਹਾਉ ॥
ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ
ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥
ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ
ਘਸਿ ਜਪੇ ਨਾਮੁ ਤੁਝਹਿ ਕਉ ਚਾਰੇ ॥੧॥
ਨਾਮ ਤੇਰਾ ਦੀਵਾ ਨਾਮ ਤੇਰੋ ਬਾਤੀ ॥
ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥
ਨਾਮੁ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ ॥੨॥

ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ ਭਾਰ ਅਠਾਰਹ ਸਗਲ ਜੂਠਾਰੇ ॥
ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥੩॥
ਦਸ ਅਠਾ ਅਠਸਠੇ ਚਾਰੇ ਖਾਣੀ ਇਹੈ ਵਰਤਣਿ ਹੈ ਸਗਲ ਸੰਸਾਰੇ ॥
ਕਹੈ ਰਵਿਦਾਸ ਨਾਮੁ ਤੇਰੋ ਆਰਤੀ ਸਤਿਨਾਮੁ ਹੈ ਹਰਿ ਭੋਗ ਤੁਹਾਰੇ ॥੪॥੩॥

*(ਪੰਨਾ ੬੯੪)*

***ਅਰਥ :***

ਇਸ ਸ਼ਬਦ ਵਿਚ ਭਗਤ ਰਵਿਦਾਸ ਜੀ ਪੂਜਾ ਤੇ ਆਰਤੀ ਦੀ ਨਿਸਫਲਤਾ ਨੂੰ ਬਿਆਨ ਕਰਦੇ ਹੋਏ ਕਹਿੰਦੇ ਹਨ, ਹੇ ਪਰਮਾਤਮਾ! ਤੇਰਾ ਨਾਮ ਹੀ ਮੇਰੀ ਆਰਤੀ ਹੈ ਅਤੇ ਤੇਰਾ ਨਾਮ ਹੀ ਮੇਰਾ ਤੀਰਥ-ਇਸ਼ਨਾਨ ਹੈ। ਤੇਰੇ ਨਾਮ ਤੋਂ ਬਿਨਾਂ ਦੁਨੀਆਂ ਦੇ ਹੋਰ ਸਾਰੇ ਤਮਾਸ਼ੇ ਝੂਠੇ ਹਨ।

ਤੇਰਾ ਨਾਮ ਹੀ ਮੇਰਾ ਪੂਜਾ-ਸਥਾਨ ਹੈ ਅਤੇ ਤੇਰਾ ਨਾਮ ਹੀ ਚੰਦਨ ਰਗੜਨ ਵਾਲਾ ਪੱਥਰ ਹੈ। ਤੇਰੇ ਨਾਮ ਰੂਪੀ ਕੇਸਰ ਦੇ ਹੀ ਮੈਂ ਛਿੱਟੇ ਮਾਰਦਾ ਹਾਂ। ਤੇਰਾ ਨਾਮ ਹੀ ਪਵਿੱਤਰ ਜਲ ਹੈ, ਤੇਰਾ ਨਾਮ ਹੀ ਚੰਦਨ ਰੂਪੀ ਸੁਗੰਧ ਹੈ ਜਿਸ ਨੂੰ ਰਗੜ ਕੇ ਮੈਂ ਆਪਣੇ ਮੱਥੇ ਉੱਤੇ ਤਿਲਕ ਲਗਾਉਂਦਾ ਹਾਂ।

ਤੇਰਾ ਨਾਮ ਹੀ ਆਰਤੀ ਦੇ ਥਾਲ ਵਿਚ ਟਿਕੇ ਹੋਏ ਦੀਵੇ ਹਨ ਅਤੇ ਤੇਰਾ ਨਾਮ ਰੂਪ ਤੇਲ ਪਾ ਕੇ ਹੀ ਮੈਂ ਇਨ੍ਹਾਂ ਦੀਵਿਆਂ ਨੂੰ ਬਾਲਦਾ ਹਾਂ। ਤੇਰੇ ਨਾਮ ਦੀ ਹੀ ਮੈਂ ਪਵਿੱਤਰ ਜੋਤ ਨੂੰ ਜਗਾਉਂਦਾ ਹਾਂ ਜਿਸ ਦੇ ਨਾਲ ਸਾਰੀ ਦੁਨੀਆਂ ਵਿਚ ਗਿਆਨ ਦੀ ਰੌਸ਼ਨੀ ਫੈਲ ਜਾਂਦੀ ਹੈ।

ਤੇਰੇ ਨਾਮ ਦਾ ਧਾਗਾ ਲੈ ਕੇ ਹੀ ਮੈਂ ਫੁੱਲ-ਮਾਲਾਵਾਂ ਪਰੋਂਦਾ ਹਾਂ। ਪਰ ਇਹ ਸਾਰੀ ਬਨਾਸਪਤੀ ਤਾਂ ਭੌਰਿਆਂ-ਤਿਤਲੀਆਂ ਅਤੇ ਪੰਖੇਰੂਆਂ ਨੇ ਜੂਠੀ ਕਰ ਰੱਖੀ ਹੈ। ਮੈਂ ਵੀ ਕਿੰਨਾ ਮੂਰਖ ਹਾਂ ਕਿ ਤੇਰੀਆਂ ਦਿੱਤੀਆਂ ਹੋਈਆਂ ਚੀਜ਼ਾਂ ਤੈਨੂੰ ਅਰਪਿਤ ਕਰਕੇ ਕਿੰਨਾ ਖ਼ੁਸ਼ ਹੋ ਰਿਹਾ ਹਾਂ। ਪਰਮਾਤਮਾ! ਤੂੰ ਹੀ ਸਾਰੇ ਪਾਸੇ ਪੌਣ ਨਾਲ ਚੌਰ ਕਰ ਰਿਹਾ ਹੈਂ।

ਰਵਿਦਾਸ ਜੀ ਕਹਿੰਦੇ ਹਨ ਕਿ ਅਠਾਰਾਂ ਤੀਰਥ ਅਤੇ ਚਾਰੇ ਖਾਣੀਆਂ ਤੁਹਾਡੀਆਂ ਸਿਰਜੀਆਂ ਹੋਈਆਂ ਹਨ। ਇਹ ਸਭ ਤੁਹਾਡੇ ਨਾਮ ਦੀ ਆਰਤੀ ਕਰ ਰਹੇ ਹਨ ਅਤੇ ਸਤਿਨਾਮ ਦਾ ਭੋਗ ਸਾਰੀ ਸ੍ਰਿਸ਼ਟੀ ਵਿਚ ਵਰਤ ਰਿਹਾ ਹੈ।

## ਜੈਤਸਰੀ ਰਾਗ

ਨਾਥ ਕਛੂਅ ਨ ਜਾਨਉ ॥
ਮਨ ਮਾਇਆ ਕੈ ਹਾਥਿ ਬਿਕਾਨਉ ॥੧॥ਰਹਾਉ ॥
ਤੁਮ ਕਹੀਅਤ ਹੌ ਜਗਤ ਗੁਰ ਸੁਆਮੀ ॥
ਹਮ ਕਹੀਅਤ ਕਲਿਜੁਗ ਕੇ ਕਾਮੀ ॥
ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ ॥
ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ ॥੨॥

ਜਤ ਦੇਖਉ ਤਤ ਦੁਖ ਕੀ ਰਾਸੀ ॥
ਅਜੌਂ ਨ ਪਤ੍ਹਾਇ ਨਿਗਮ ਭਏ ਸਾਖੀ ॥੩॥
ਗੌਤਮ ਨਾਰਿ ਉਮਾਪਤਿ ਸ੍ਵਾਮੀ ॥
ਸੀਸ ਧਰਨਿ ਸਹਿਸ ਭਗ ਗਾਮੀ ॥੪॥
ਇਨ ਦੂਤਨ ਖਲੁ ਬਧੁ ਕਰ ਮਾਰਿਓ ॥
ਬਡੋ ਨਿਲਾਜੁ ਅਜਹੂ ਨਹੀਂ ਹਾਰਿਓ ॥੫॥
ਕਹਿ ਰਵਿਦਾਸ ਕਹਾ ਕੈਸੇ ਕੀਜੈ ॥
ਬਿਨ ਰਘੁਨਾਥ ਸਰਨਿ ਕਾਕੀ ਲੀਜੈ ॥ *(ਪੰਨਾ ੭੧੦)*

***ਅਰਥ :***

ਹੇ ਮੇਰੇ ਮਾਲਕ! ਮੈਂ ਅਗਿਆਨੀ ਹਾਂ। ਕੁਝ ਨਹੀਂ ਜਾਣਦਾ। ਮੈਂ ਆਪਣੇ ਮਨ ਨੂੰ ਮਾਇਆ ਪਾਸ ਵੇਚ ਰੱਖਿਆ ਹੈ।

ਤੁਸੀਂ ਜਗਤ ਦੇ ਗੁਰੂ ਅਤੇ ਸੁਆਮੀ ਕਰਕੇ ਪ੍ਰਸਿੱਧ ਹੋ ਅਤੇ ਇੱਧਰ ਮੈਂ ਹਾਂ ਜਿਸ ਨੂੰ ਕਲਜੁਗ ਦੇ ਕਾਮੀ ਵਿਅਕਤੀ ਕਰਕੇ ਜਾਣਿਆ ਜਾਂਦਾ ਹੈ।

ਇਨ੍ਹਾਂ ਪੰਜ ਵਿਸ਼ੇ-ਵਿਕਾਰਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਨੇ ਮੇਰੇ ਮਨ ਨੂੰ ਵਿਗਾੜ ਰੱਖਿਆ ਹੈ। ਹਰ ਪਲ, ਹਰ ਘੜੀ ਮੈਂ ਆਪਣੇ ਪਰਮਾਤਮਾ ਤੋਂ ਦੂਰ ਹੁੰਦਾ ਜਾ ਰਿਹਾ ਹਾਂ।

ਜਿੱਧਰ ਵੀ ਮੈਂ ਦੇਖਦਾ ਹਾਂ, ਉੱਧਰ ਦੁਖ ਦੇਣ ਵਾਲੀਆਂ ਵਸਤਾਂ ਦੀ ਭਰਮਾਰ ਹੈ। ਅਜੇ ਵੀ ਮੇਰੇ ਮਨ ਨੂੰ ਇਸ ਗੱਲ ਦੀ ਸਮਝ ਨਹੀਂ ਪੈਂਦੀ ਕਿ ਮਾਇਆ ਦਾ ਪ੍ਰਭਾਵ ਦੁਖਦਾਈ ਹੈ, ਭਾਵੇਂ ਮੈਂ ਵੇਦ-ਪੁਰਾਣ ਵੀ ਪੜ੍ਹ ਰੱਖੇ ਹਨ।

ਗੌਤਮ ਦੀ ਪਤਨੀ ਅਹੱਲਿਆ, ਉਮਾ ਦੇ ਪਤੀ ਸ਼ਿਵਜੀ, ਪੰਜਵਾਂ ਸ਼ੀਸ ਧਾਰਨ ਕਰਨ ਵਾਲੇ ਬ੍ਰਹਮਾ ਜੀ ਅਤੇ ਕਾਮ ਇੱਛਾ ਕਰਨ ਵਾਲਾ ਦੇਵਰਾਜ ਇੰਦਰ—ਇਹ ਸਾਰੇ ਵਿਸ਼ੇ—ਵਿਕਾਰਾਂ ਕਾਰਨ ਕਿਤਨੇ ਦੁਖੀ ਹੋਏ ਸਨ।

ਇਹ ਵਿਸ਼ੇ ਵਿਕਾਰ ਮੂਰਖ ਮਨ ਨੂੰ ਬੰਨ੍ਹ ਕੇ ਮਾਰਨ ਦਾ ਸਾਮਾਨ ਪੈਦਾ ਕਰ ਦਿੰਦੇ ਹਨ। ਪਰੰਤੂ ਮਨ ਬੜਾ ਬੇਸ਼ਰਮ ਹੈ ਜੋ ਇਸ ਗੱਲ ਨੂੰ ਅਜੇ ਵੀ ਨਹੀਂ ਸਮਝਦਾ।

ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਇਨ੍ਹਾਂ ਵਿਸ਼ਿਆਂ ਤੋਂ ਬਚਣ ਲਈ ਕਿਥੇ ਜਾਈਏ? ਪਰਮਾਤਮਾ ਤੋਂ ਬਿਨਾ ਹੋਰ ਕਿਸ ਦੀ ਸ਼ਰਨ ਵਿਚ ਜਾਈਏ? ਕੇਵਲ ਉਹੀ ਪਰਮਾਤਮਾ ਵਿਸ਼ਿਆਂ ਦੇ ਪ੍ਰਭਾਵ ਤੋਂ ਬਚਾ ਸਕਦਾ ਹੈ।

## ਰਾਗ ਸੂਹੀ

ਸਹ ਕੀ ਸਾਰ ਸੁਹਾਗਨਿ ਜਾਨੈ ॥
ਤਜਿ ਅਭਿਮਾਨੁ ਸੁਖ ਰਲੀਆ ਮਾਨੈ ॥
ਤਨੁ ਮਨੁ ਦੇਇ ਨ ਅੰਤਰੁ ਰਾਖੈ ॥
ਅਵਰਾ ਦੇਖਿ ਨ ਸੁਨੈ ਅਭਾਖੈ ॥੧॥
ਸੋ ਕਤ ਜਾਨੈ ਪੀਰ ਪਰਾਈ ॥

ਜਾਕੈ ਅੰਤਰਿ ਦਰਦੁ ਨ ਪਾਈ ॥੧॥ਰਹਾਉ॥
ਦੁਖੀ ਦੁਹਾਗਨਿ ਦੁਇ ਪਖ ਹੀਨੀ ॥
ਜਿਨਿ ਨਾਹ ਨਿਰੰਤਰਿ ਭਗਤਿ ਨ ਕੀਨੀ ॥
ਪੁਰਸਲਾਤ ਕਾ ਪੰਥ ਦੁਹੇਲਾ ॥
ਸੰਗਿ ਨ ਸਾਥੀ ਗਵਨੁ ਇਕੇਲਾ ॥੨॥
ਦੁਖੀਆ ਦਰਦਵੰਦੁ ਦਰਿ ਆਇਆ ॥
ਬਹੁਤੁ ਪਿਆਸ ਜਬਾਬੁ ਨ ਪਾਇਆ ॥
ਕਹਿ ਰਵਿਦਾਸ ਸਰਨਿ ਪ੍ਰਭ ਤੇਰੀ ॥
ਜਿਉ ਜਾਨਹੁ ਤਿਉ ਕਰੁ ਗਤਿ ਮੇਰੀ ॥੩॥੧॥ *(ਪੰਨਾ ੭੯੩)*

***ਅਰਥ :***

ਜਿਵੇਂ ਇਬ ਪਤੀ ਦੀ ਕਦਰ ਸੁਹਾਗਣ ਨੂੰ ਹੁੰਦੀ ਹੈ ਅਤੇ ਉਹ ਆਪਣਾ ਅਭਿਮਾਨ ਛੱਡ ਕੇ ਪਤੀ ਦੀ ਰਜ਼ਾ ਵਿਚ ਰਹਿ ਕੇ ਖੁਸ਼ੀਆਂ ਮਾਣਦੀ ਹੈ। ਇਸੇ ਤਰ੍ਹਾਂ ਪਰਮਾਤਮਾ ਦੀ ਕਦਰ ਇਕ ਭਗਤ ਨੂੰ ਹੀ ਹੋ ਸਕਦੀ ਹੈ।

ਇਕ ਸੁਹਾਗਣ ਇਸਤ੍ਰੀ ਆਪਣੇ ਪਤੀ ਨੂੰ ਤਨ ਅਤੇ ਮਨ ਦੋਵੇਂ ਅਰਪਿਤ ਕਰ ਦਿੰਦੀ ਹੈ। ਉਸ ਨਾਲ ਕੋਈ ਫਰਕ ਨਹੀਂ ਰੱਖਦੀ। ਉਹ ਦੂਜੇ ਆਕ੍ਰਸ਼ਣਾਂ ਵਲ ਵੇਖਦੀ ਵੀ ਨਹੀਂ ਅਤੇ ਨਾ ਬੁਰੀਆਂ ਗੱਲਾਂ ਵੱਲ ਕੋਈ ਧਿਆਨ ਦਿੰਦੀ ਹੈ।

ਉਸ ਨੂੰ ਕਿਸੇ ਦੂਸਰੇ ਦੇ ਦਰਦ ਦਾ ਕੀ ਪਤਾ ਹੋ ਸਕਦਾ ਹੈ ਜਿਸ ਦੇ ਆਪਣੇ ਅੰਦਰ ਬਿਰਹਾ ਦਾ ਦਰਦ ਨਾ ਪੈਦਾ ਹੋਇਆ ਹੋਵੇ, ਉਸ ਨੂੰ ਕਿਸੇ ਹੋਰ ਬ੍ਰਿਹਣ ਦੇ ਦਰਦ ਦੀ ਸਾਰ ਨਹੀਂ ਹੋ ਸਕਦੀ।

ਜਿਸ ਜੀਵ ਰੂਪੀ ਇਸਤਰੀ ਨੂੰ ਪਤੀ-ਪਰਮਾਤਮਾ ਦੀ ਪ੍ਰਾਪਤੀ ਨਹੀਂ ਹੁੰਦੀ, ਉਹ ਦੁਖੀ ਰਹਿੰਦੀ ਹੈ, ਉਸ ਦੇ ਲੋਕ ਅਤੇ ਪਰਲੋਕ ਦੋਵੇਂ ਖਰਾਬ ਹੋ ਜਾਂਦੇ ਹਨ। ਜਿਨ੍ਹਾਂ ਨੇ ਪਤੀ ਪਰਮਾਤਮਾ ਦੀ ਨਿਰੰਤਰ ਭਗਤੀ ਨਹੀਂ ਕੀਤੀ ਹੁੰਦੀ, ਉਹ ਜੀਵ ਰੂਪੀ ਇਸਤ੍ਰੀਆਂ ਕਦੇ ਸੁਹਾਗਣਾਂ ਨਹੀਂ ਅਖਵਾ ਸਕਦੀਆਂ। ਜਮ ਮਾਰਗ ਬੜਾ ਔਖਾ ਤੇ ਬਿਖੜਾ ਹੈ। ਨਾਲ ਕੋਈ ਸਾਥੀ ਸੰਗੀ ਨਹੀਂ ਹੁੰਦਾ, ਇਕੱਲਿਆਂ ਨੂੰ ਹੀ ਇਹ ਮਾਰਗ ਪਾਰ ਕਰਨਾ ਪੈਂਦਾ ਹੈ।

ਰਵਿਦਾਸ ਜੀ ਪਰਮਾਤਮਾ ਅੱਗੇ ਬੇਨਤੀ ਕਰਦੇ ਹਨ ਕਿ ਮੈਂ ਦੁਖੀ ਹਾਂ ਅਤੇ ਦਿਆਲੂ ਪਰਮਾਤਮਾ ਦੇ ਦਰਵਾਜ਼ੇ ਅੱਗੇ ਆ ਪਹੁੰਚਿਆ ਹਾਂ। ਪਰਮਾਤਮਾ ਦੇ ਦਰਸ਼ਨਾਂ ਦੀ ਬਹੁਤ ਇੱਛਾ ਹੈ ਪਰ ਅਜੇ ਤਕ ਕੋਈ ਜਵਾਬ ਨਹੀਂ ਮਿਲਿਆ। ਤਵਿਦਾਸ ਜੀ ਕਹਿੰਦੇ ਹਨ ਕਿ ਹੇ ਪਰਮਾਤਮਾ! ਹੁਣ ਮੈਂ ਤੇਰੀ ਸ਼ਰਨ ਵਿਚ ਆ ਗਿਆ ਹਾਂ। ਜਿਸ ਤਰ੍ਹਾਂ ਵੀ ਤੁਹਾਡੀ ਇੱਛਾ ਹੋਵੇ, ਉਸੇ ਤਰ੍ਹਾਂ ਮੇਰੀ ਗਤੀ ਕਰ ਦੇਵੋ। ਮੈਨੂੰ ਮੁਕਤੀ ਦੀ ਦਾਤ ਬਖ਼ਸ਼ੋ।

## ਸੂਹੀ

ਜੋ ਦਿਨ ਆਵਹਿ ਸੋ ਦਿਨ ਜਾਹੀ ॥ ਕਰਨਾ ਕੂਚੁ ਰਹਨੁ ਥਿਰੁ ਨਾਹੀ ॥
ਸੰਗੁ ਚਲਤ ਹੈ ਹਮ ਭੀ ਚਲਨਾ ॥ ਦੂਰਿ ਗਵਨੁ ਸਿਰ ਊਪਰਿ ਮਰਨਾ ॥੧॥

ਕਿਆ ਤੂ ਸੋਇਆ ਜਾਗੁ ਇਆਨਾ ॥
ਤੈ ਜੀਵਨੁ ਜਗਿ ਸਚੁ ਕਰਿ ਜਾਨਾ ॥੧॥ਰਹਾਉ॥
ਜਿਨਿ ਜੀਉ ਦੀਆ ਸੁ ਰਿਜਕੁ ਅੰਬਰਾਵੈ ॥ ਸਭ ਘਟ ਭੀਤਰਿ ਹਾਟੁ ਚਲਾਵੈ ॥
ਕਰਿ ਬੰਦਗੀ ਛਾਡਿ ਮੈ ਮੇਰਾ ॥ ਹਿਰਦੈ ਨਾਮੁ ਸਮਾਰਿ ਸਵੇਰਾ ॥੨॥
ਜਨਮੁ ਸਿਰਾਨੋਂ ਪੰਥੁ ਨ ਸਵਾਰਾ ॥ ਸਾਂਝ ਪਰੀ ਦਹਦਿਸ ਅੰਧਿਆਰਾ ॥
ਕਹਿ ਰਵਿਦਾਸ ਨਿਦਾਨਿ ਦਿਵਾਨੇ ॥ ਚੇਤਸਿ ਨਾਹੀ ਦੁਨੀਆ ਫਨ ਖਾਨੇ ॥੩॥੨॥

(ਪੰਨਾ ੭੯੪)

**ਅਰਥ :**

ਜੋ ਦਿਨ ਚੜ੍ਹਦਾ ਹੈ, ਸ਼ਾਮ ਨੂੰ ਖ਼ਤਮ ਹੋ ਜਾਂਦਾ ਹੈ। ਅਸੀਂ ਵੀ ਇਕ ਦਿਨ ਇਥੋਂ ਕੂਚ ਕਰ ਜਾਣਾ ਹੈ। ਦੁਨੀਆਂ ਵਿਚ ਕੋਈ ਵੀ ਸਥਿਰ ਨਹੀਂ ਹੈ। ਸੰਗੀ ਸਾਥੀ ਜਾ ਰਹੇ ਹਨ, ਅਸੀਂ ਵੀ ਚਲੇ ਜਾਵਾਂਗੇ। ਦੂਰ ਦਾ ਰਸਤਾ ਹੈ ਅਤੇ ਮੌਤ ਸਿਰ ਤੇ ਖੜੀ ਹੈ।

ਹੇ ਗਾਫਲ ਆਦਮੀ! ਕੀ ਲੰਮੀਆਂ ਤਾਣ ਕੇ ਸੌਂ ਰਿਹਾ ਹੈਂ ? ਜਾਗ ਅਤੇ ਹੋਸ਼ ਕਰ। ਤੂੰ ਤਾਂ ਆਪਣੇ ਜੀਵਨ ਅਤੇ ਜਗਤ ਨੂੰ ਸੱਚ ਅਤੇ ਅਵਿਨਾਸ਼ੀ ਮੰਨੀ ਬੈਠਾ ਹੈਂ।

ਜਿਸ ਪਰਮਾਤਮਾ ਨੇ ਤੈਨੂੰ ਪੈਦਾ ਕੀਤਾ ਹੈ, ਉਹ ਤੈਨੂੰ ਰਿਜ਼ਕ ਵੀ ਦੇਵੇਗਾ। ਉਹ ਸਾਰੇ ਦਿਲਾਂ ਦੇ ਅੰਦਰ ਕਾਰੋਬਾਰ ਨੂੰ ਸੰਭਾਲੀ ਬੈਠਾ ਹੈ। ਤੂੰ ਰੁਜ਼ਗਾਰ ਦੀ ਚਿੰਤਾ ਛੱਡ, ਬੰਦਗੀ ਕਰ ਅਤੇ ਤੇਰ ਮੇਰ ਦੀਆਂ ਗੱਲਾਂ ਨੂੰ ਭੁਲਾ ਦੇ। ਆਪਣੇ ਦਿਲ ਵਿਚ ਪਰਮਾਤਮਾ ਦਾ ਨਾਮ ਸਿਮਰਨ ਕਰ। ਬੰਦਗੀ ਦੇ ਕੰਮ ਨੂੰ ਹੋਰ ਪਿਛੇ ਨਾ ਪਾ ਕਿਉਂਕਿ ਹੁਣ ਤੇਰੇ ਪਾਸ ਬਹੁਤਾ ਵਕਤ ਨਹੀਂ ਰਹਿ ਗਿਆ ਹੈ।

ਰਵਿਦਾਸ ਜੀ ਕਹਿੰਦੇ ਹਨ ਕਿ ਮੇਰਾ ਜੀਵਨ ਬੀਤ ਰਿਹਾ ਹੈ ਪਰ ਮੈਂ ਆਪਣਾ ਅੱਗਾ ਸੰਵਾਰਨ ਦਾ ਕੋਈ ਉਪਰਾਲਾ ਨਹੀਂ ਕੀਤਾ। ਰਵਿਦਾਸ ਜੀ ਮੂਰਖ ਅਤੇ ਲਾਪਰਵਾਹ ਵਿਅਕਤੀ ਨੂੰ ਸਮਝਾਉਂਦੇ ਹਨ ਕਿ ਇਹ ਦੁਨੀਆਂ ਨਾਸ਼ਮਾਨ ਹੈ। ਪਰਮਾਤਮਾ ਦਾ ਸਿਮਰਨ ਕਰੋ ਤਾਂ ਜੋ ਪਰਲੋਕ ਵਿਚ ਸੁਖਾਂ ਦੀ ਪ੍ਰਾਪਤੀ ਹੋ ਸਕੇ।



## ਸੂਹੀ

ਊਚੇ ਮੰਦਰ ਸਾਲ ਰਸੋਈ ॥ ਏਕ ਘਰੀ ਫੁਨਿ ਰਹਨੁ ਨ ਹੋਈ ॥੧॥
ਇਹੁ ਤਨ ਐਸਾ ਜੈਸੇ ਘਾਸ ਕੀ ਟਾਟੀ ॥
ਜਲਿ ਗਇਓ ਘਾਸੁ ਰਲਿ ਗਇਓ ਮਾਟੀ ॥੧॥ਰਹਾਉ॥
ਭਾਈ ਬੰਧ ਕੁਟੰਬ ਸਹੇਰਾ ॥ ਓਇ ਭੀ ਲਾਗੇ ਕਾਢੁ ਸਵੇਰਾ ॥੨॥
ਘਰ ਕੀ ਨਾਰਿ ਉਰਹਿ ਤਨ ਲਾਗੀ ॥ ਉਹ ਤਉ ਭੂਤੁ ਭੂਤੁ ਕਰ ਭਾਗੀ ॥੩॥
ਕਹਿ ਰਵਿਦਾਸ ਸਭੈ ਜਗੁ ਲੂਟਿਆ ॥
ਹਮ ਤਉ ਏਕ ਰਾਮ ਕਹਿ ਛੂਟਿਆ ॥੪॥੩॥ (ਪੰਨਾ ੭੯੪)

**ਅਰਥ :**

ਰਵਿਦਾਸ ਜੀ ਵਿਅਕਤੀ ਨੂੰ ਇਨਸਾਨੀ ਜੀਵਨ ਦੀ ਨਾਸ਼ਮਾਨਤਾ ਦਾ ਨਕਸ਼ਾ ਸਮਝਾਉਂਦੇ ਹੋਏ ਕਹਿੰਦੇ ਹਨ ਕਿ ਵਿਅਕਤੀ ਨੇ ਆਪਣੇ ਰਹਿਣ ਲਈ ਉਚੇ-ਉਚੇ ਭਵਨ

ਅਤੇ ਖਾਣਾ ਖਾਣ ਲਈ ਵੱਡੀਆਂ ਵੱਡੀਆਂ ਰਸੋਈਆਂ ਬਣਾ ਰੱਖੀਆਂ ਹਨ। ਪਰ ਉਹ ਨਹੀਂ ਜਾਣਦਾ ਕਿ ਮੌਤ ਪਿਛੋਂ ਉਹ ਇਨ੍ਹਾਂ ਭਵਨਾਂ ਵਿਚ ਇਕ ਘੜੀ ਵਾਸਤੇ ਵੀ ਨਹੀਂ ਰਹਿ ਸਕੇਗਾ। ਇਹ ਸਰੀਰ ਤਾਂ ਇਸ ਤਰ੍ਹਾਂ ਹੈ ਜਿਵੇਂ ਘਾਹ-ਫੂਸ ਦੀ ਬਣੀ ਹੋਈ ਝੌਂਪੜੀ ਹੋਵੇ। ਮੌਤ ਆਉਣ ਤੇ ਘਾਹ-ਫੂਸ ਸੜ ਜਾਵੇਗਾ ਅਤੇ ਸਰੀਰ ਮਿੱਟੀ ਵਿਚ ਮਿਲ ਜਾਵੇਗਾ।

ਅਸੀਂ ਆਪਣੇ ਇਰਦ-ਗਿਰਦ ਭੈਣ-ਭਰਾਵਾਂ, ਰਿਸ਼ਤੇਦਾਰਾਂ ਅਤੇ ਪਰਿਵਾਰ ਦਾ ਵੱਡਾ ਖਲਜੱਗਣ ਬਣਾ ਰੱਖਿਆ ਹੈ। ਮੌਤ ਉਪਰੰਤ ਉਹ ਵੀ ਕਹਿਣ ਲੱਗ ਜਾਂਦੇ ਹਨ ਕਿ ਮ੍ਰਿਤਕ ਨੂੰ ਜਲਦੀ ਜਲਦੀ ਘਰ ਵਿਚੋਂ ਬਾਹਰ ਕੱਢ ਦੇਵੋ।

ਘਰ ਦੀ ਇਸਤ੍ਰੀ, ਜਿਸ ਨੂੰ ਮ੍ਰਿਤਕ ਨੇ ਸਾਰੀ ਉਮਰ ਆਪਣੇ ਦਿਲ ਨਾਲ ਲਾ ਕੇ ਰੱਖਿਆ ਹੁੰਦਾ ਹੈ। ਉਹ ਵੀ ਮ੍ਰਿਤਕ ਨੂੰ 'ਭੂਤ-ਭੂਤ' ਕਹਿ ਕੇ ਉਸ ਤੋਂ ਬਚਣ ਦੀ ਕੋਸ਼ਿਸ਼ ਕਰਦੀ ਹੈ।

ਰਵਿਦਾਸ ਜੀ ਕਹਿੰਦੇ ਹਨ ਕਿ ਹੋਰ ਸਾਰੀ ਦੁਨੀਆਂ ਵਿਅਕਤੀ ਦੇ ਲੁੱਟੇ ਜਾਣ ਦਾ ਸਾਮਾਨ ਪੈਦਾ ਕਰਦੀ ਹੈ। ਕੇਵਲ ਪਰਮਾਤਮਾ ਦਾ ਨਾਮ ਲੈਣ ਤੇ ਹੀ ਦਰਗਾਹ ਵਿਚ ਛੁਟਕਾਰਾ ਪ੍ਰਾਪਤ ਹੋ ਸਕਦਾ ਹੈ। ਇਸ ਲਈ ਵਿਅਕਤੀ ਨੂੰ ਦੁਨਿਆਵੀ ਕੰਮ-ਧੰਦੇ ਛੱਡ ਕੇ ਪ੍ਰਭੂ-ਭਗਤੀ ਦੇ ਮਾਰਗ ਤੇ ਚਲਣਾ ਚਾਹੀਦਾ ਹੈ।

**ਬਿਲਾਵਲੁ**

**ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ॥**
**ਅਸਟ ਦਸਾ ਸਿਧਿ ਕਰਤਲੈ ਸਭ ਕ੍ਰਿਪਾ ਤੁਮਾਰੀ॥੧॥**
**ਤੂ ਜਾਨਤ ਮੈਂ ਕਿਛੁ ਨਹੀਂ ਭਵਖੰਡਨ ਰਾਮ॥**
**ਸਗਲ ਜੀਅ ਸਰਨਾਗਤੀ ਪ੍ਰਭ ਪੂਰਨ ਕਾਮ॥੧॥ਰਹਾਉ॥**
**ਜੋ ਤੇਰੀ ਸਰਨਾਗਤਾ ਤਿਨ ਨਾਹੀ ਭਾਰੁ॥**
**ਊਚ ਨੀਚ ਤੁਮਤੇ ਤਰੇ ਆਲਜੁ ਸੰਸਾਰ॥੨॥**
**ਕਹਿ ਰਵਿਦਾਸ ਅਕਥ ਕਥਾ ਬਹੁ ਕਾਇ ਕਰੀਜੈ॥**
**ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ॥੩॥੧॥** *(ਪੰਨਾ ੮੫੮)*

***ਅਰਥ :***

ਰਵਿਦਾਸ ਜੀ ਫੁਰਮਾਉਂਦੇ ਹਨ ਕਿ ਮੇਰੀ ਬੁਰੀ (ਗ਼ਰੀਬ) ਦਸ਼ਾ ਨੂੰ ਵੇਖ ਕੇ ਸਾਰੀ ਦੁਨੀਆਂ ਮੇਰਾ ਮਖੌਲ ਉਡਾਉਂਦੀ ਹੈ। ਪਰ ਮੈਂ ਜਾਣਦਾ ਹੈ ਕਿ ਮੇਰੇ ਉੱਤੇ ਪਰਮਾਤਮਾ ਦੀ ਕ੍ਰਿਪਾ ਹੈ ਅਤੇ ਦੁਨੀਆਂ ਦੀਆਂ ਸਾਰੀਆਂ ਸਿੱਧੀਆਂ ਮੇਰੀ ਹਥੇਲੀ ਉਤੇ ਆ ਸਕਦੀਆਂ ਹਨ।

ਹੇ ਜਨਮ-ਮਰਨ ਦੇ ਬੰਧਨ ਕੱਟਣ ਵਾਲੇ ਪਰਮਾਤਮਾ! ਤੂੰ ਜਾਣਦਾ ਹੈ ਕਿ ਮੈਂ ਤਾਂ ਐਵੇਂ ਵਿਚਾਰਾ ਜਿਹਾ ਇਨਸਾਨ ਹਾਂ। ਸਾਰੀ ਦੁਨੀਆਂ ਦੇ ਜੀਵ ਤੇਰੀ ਹੀ ਸ਼ਰਨ ਵਿਚ ਹਨ ਅਤੇ ਤੂੰ ਸਭ ਦੀਆਂ ਇੱਛਾਵਾਂ ਦੀ ਪੂਰਤੀ ਕਰ ਰਿਹਾ ਹੈਂ।

ਜੋ ਵੀ ਤੇਰੀ ਸ਼ਰਨ ਵਿਚ ਆ ਜਾਂਦਾ ਹੈ, ਉਨ੍ਹਾਂ ਨੂੰ ਕੋਈ ਦੁਖ-ਤਕਲੀਫ਼ ਨਹੀਂ



 

ਹੁੰਦੀ। ਉਹ ਗਮਾਂ-ਫਿਕਰਾਂ ਦੇ ਬੋਝ ਤੋਂ ਮੁਕਤ ਹੋ ਜਾਂਦੇ ਹਨ। ਇਹ ਸੰਸਾਰ ਬੰਧਨ ਰੂਪ ਹੈ ਪਰ ਪ੍ਰਭੂ ਦੀ ਸ਼ਰਨ ਵਿਚ ਜਾਣ ਨਾਲ ਹਰ ਊਚ-ਨੀਚ ਇਸ ਸੰਸਾਰ ਦੇ ਬੰਧਨਾਂ ਤੋਂ ਮੁਕਤ ਹੋ ਜਾਂਦਾ ਹੈ।

ਰਵਿਦਾਸ ਜੀ ਕਹਿੰਦੇ ਹਨ ਕਿ ਪਰਮਾਤਮਾ ਦੀ ਮਹਿਮਾ ਦੀ ਕਹਾਣੀ ਅਕੱਥ ਹੈ, ਇਸ ਨੂੰ ਸ਼ਬਦਾਂ ਵਿਚ ਨਹੀਂ ਬੰਨ੍ਹਿਆ ਜਾ ਸਕਦਾ। ਬਹੁਤਾ ਕੀ ਕਹੀਏ। ਪਰਮਾਤਮਾ ਅਨੁਪਮ ਹੈ, ਆਪਣੇ ਵਰਗਾ ਉਹ ਆਪ ਹੀ ਹੈ। ਇਸ ਲਈ ਉਸ ਦੀ ਕਿਸੇ ਹੋਰ ਨਾਲ ਉਪਮਾ ਵੀ ਨਹੀਂ ਦਿੱਤੀ ਜਾ ਸਕਦੀ।

## ਬਿਲਾਵਲ

**ਜਿਹ ਕੁਲ ਸਾਧ ਬੈਸਨੋ ਹੋਇ॥ ਬਰਨ ਅਬਰਨ ਰੰਕੁ ਨਹੀਂ ਈਸਰੁ**
**ਬਿਮਲ ਬਾਸੁ ਜਾਨੀਐ ਜਗ ਸੋਇ॥੧॥ਰਹਾਉ॥**
**ਬ੍ਰਹਮਨ ਬੈਸ ਸੂਦ ਅਰੁ ਖਤ੍ਰੀ ਡੋਮ ਚੰਡਾਲ ਮਲੇਛ ਮਨ ਸੋਇ॥**
**ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲਿ ਦੋਇ॥੧॥**
**ਧੰਨਿ ਸੁ ਗਾਉ ਧੰਨਿ ਸੋ ਠਾਉ ਧੰਨਿ ਪੁਨੀਤ ਕੁਟੰਬ ਸਭ ਲੋਇ॥**
**ਜਿਨਿ ਪੀਆ ਸਾਰ ਰਸੁ ਤਜੇ ਆਨ**
**ਰਸ ਹੋਇ ਰਸ ਮਗਨ ਡਾਰੇ ਬਿਖੁ ਖੋਇ॥੨॥**
**ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ॥**
**ਜੈਸੇ ਪੂਰੈਨ ਪਾਤ ਰਹੈ ਜਲ ਸਮੀਪ**
**ਭਨਿ ਰਵਿਦਾਸ ਜਨਮੇ ਜਗ ਓਇ॥੩॥** *(ਪੰਨਾ ੮੫੮)*

***ਅਰਥ :***

ਇਸ ਸ਼ਬਦ ਵਿਚ ਭਗਤ ਰਵਿਦਾਸ ਜੀ ਪੁੱਛਦੇ ਹਨ ਕਿ ਉਹ ਕਿਹੜੀ ਵਿਧੀ ਹੈ ਜਿਸ ਨਾਲ ਪਰਮਾਤਮਾ ਦਾ ਭਗਤ ਬਣਿਆ ਜਾ ਸਕਦਾ ਹੋਵੇ। ਜਿਸ ਦੁਆਰਾ ਊਚ-ਨੀਚ ਅਤੇ ਗਰੀਬ-ਅਮੀਰ ਦੀ ਭਾਵਨਾ ਤੋਂ ਉਪਰ ਉੱਠ ਕੇ ਇਹ ਗਿਆਨ ਪ੍ਰਾਪਤ ਹੋ ਸਕੇ ਕਿ ਹਰ ਇਕ ਵਿਅਕਤੀ ਵਿਚ ਉਸੇ ਨਿਰਮਲ ਰੂਪ ਪਰਮਾਤਮਾ ਦੀ ਸੁਗੰਧੀ ਰਚੀ ਬਸੀ ਹੋਈ ਹੈ।

ਚਾਹੇ ਕੋਈ ਬ੍ਰਾਹਮਣ ਹੈ, ਚਾਹੇ ਵੈਸ਼ ਹੈ, ਚਾਹੇ ਸ਼ੂਦਰ ਅਤੇ ਚਾਹੇ ਖੱਤਰੀ ਹੈ। ਇਥੋਂ ਤਕ ਕਿ ਡੂਮ, ਚੰਡਾਲ ਅਤੇ ਮਲੇਛ (ਮਾੜੀ ਬੁੱਧੀ ਵਾਲਾ) ਦੇ ਮਨ ਵਿਚ ਉਹੀ ਪਰਮਾਤਮਾ ਨਿਵਾਸ ਕਰਦਾ ਹੈ। ਪਰਮਾਤਮਾ ਦਾ ਨਾਮ ਸਿਮਰ ਕੇ ਹਰ ਕੋਈ, ਮਾੜੇ ਤੋਂ ਮਾੜਾ ਵਿਅਕਤੀ ਵੀ, ਪਵਿੱਤਰ ਹੋ ਜਾਂਦਾ ਹੈ। ਉਹ ਆਪ ਵੀ ਤਰ ਜਾਂਦਾ ਹੈ ਅਤੇ ਉਸ ਦੀਆਂ ਦੋਵੇਂ ਕੁਲਾਂ (ਨਾਨਕੇ-ਦਾਦਕੇ) ਵੀ ਤਰ ਜਾਂਦੀਆਂ ਹਨ।

ਉਹ ਪਿੰਡ ਧੰਨ ਹੈ, ਉਹ ਟਿਕਾਣਾ ਧੰਨ ਹੈ ਅਤੇ ਉਹ ਪਰਿਵਾਰ ਵੀ ਧੰਨ ਹੈ ਜਿਸ ਨੇ ਆਤਮ ਰਸ ਦਾ ਆਨੰਦੰ ਪ੍ਰਾਪਤ ਕੀਤਾ ਹੈ। ਹੋਰ ਸਾਰੇ ਦੁਨਿਆਵੀ ਰਸਾਂ ਦਾ ਤਿਆਗ ਕਰਕੇ ਪਰਮਾਤਮਾ ਦੇ ਰਸ ਵਿਚ ਮਸਤ ਹੋ ਗਏ ਹਨ। ਅਜਿਹੇ ਵਿਅਕਤੀ ਵਿਸ਼ੇ ਵਿਕਾਰਾਂ

ਦੀ ਪਕੜ ਤੋਂ ਮੁਕਤ ਹੋ ਜਾਂਦੇ ਹਨ।

ਅਜਿਹੇ ਭਗਤ ਦੇ ਤੁੱਲ ਨਾ ਤਾਂ ਪੰਡਤ ਪਹੁੰਚਦਾ ਹੈ, ਨਾ ਸੂਰਬੀਰ ਅਤੇ ਨਾ ਕੋਈ ਛਤਰਪਤੀ ਰਾਜਾ। ਜਿਵੇਂ ਕੰਵਲ ਦੇ ਪੱਤਰ, ਪਾਣੀ ਦੇ ਕਰੀਬ ਰਹਿਣ ਦੇ ਬਾਵਜੂਦ ਇਸ ਤੋਂ ਉੱਪਰ ਰਹਿੰਦੇ ਹਨ, ਇਸੇ ਤਰ੍ਹਾਂ ਅਜਿਹੇ ਭਗਤ, ਮਾਇਆ ਦੇ ਪ੍ਰਭਾਵ ਤੋਂ ਨਿਰਲੇਪ ਰਹਿੰਦੇ ਹਨ। ਭਗਤ ਰਵਿਦਾਸ ਜੀ ਅਜਿਹੇ ਭਗਤਾਂ ਦਾ ਹੀ ਜਗਤ ਤੇ ਆਉਣਾ ਸਫਲ ਮੰਨਦੇ ਹਨ।

## ਰਾਗ ਗੋਂਡ

**ਮੁਕੰਦ ਮੁਕੰਦ ਜਪਹੁ ਸੰਸਾਰ॥ ਬਿਨੁ ਮੁਕੰਦ ਤਨੁ ਹੋਇ ਅਉਹਾਰ॥**
**ਸੋਈ ਮੁਕੰਦ ਮੁਕਤਿ ਕਾ ਦਾਤਾ॥ ਸੋਈ ਮੁਕੰਦ ਹਮਰਾ ਪਿਤ ਮਾਤਾ॥੧॥**
**ਜੀਵਤ ਮੁਕੰਦੇ ਮਰਤ ਮੁਕੰਦੇ॥ ਤਾਕੇ ਸੇਵਕ ਕਉ ਸਦਾ ਅਨੰਦੇ॥੧॥ਰਹਾਉ॥**
**ਮੁਕੰਦ ਮਕੁੰਦ ਹਮਾਰੇ ਪ੍ਰਾਨੰ॥ ਜਪਿ ਮੁਕੰਦ ਮਸਤਕਿ ਨੀਸਾਨੰ॥**
**ਸੇਵ ਮੁਕੰਦ ਕਰੈ ਬੈਰਾਗੀ॥ ਸੋਈ ਮੁਕੰਦ ਦੁਰਬਲ ਧਨੁ ਲਾਧੀ॥੨॥**
**ਏਕੁ ਮੁਕੰਦੁ ਕਰੈ ਉਪਕਾਰੁ॥ ਹਮਰਾ ਕਹਾ ਕਰੇ ਸੰਸਾਰੁ॥**
**ਮੇਟੀ ਜਾਤਿ ਹੂਏ ਦਰਬਾਰਿ॥ ਤੁਹੀ ਮੁਕੰਦ ਜੋਗ ਜੁਗ ਤਾਰਿ॥੩॥**
**ਉਪਜਓ ਗਿਆਨੁ ਹੂਆ ਪਰਗਾਸ॥ ਕਰਿ ਕਿਰਪਾ ਲੀਨੇ ਕੀਟ ਦਾਸ॥**
**ਕਹੁ ਰਵਿਦਾਸ ਅਬ ਤ੍ਰਿਸਨਾ ਚੂਕੀ॥ ਜਪਿ ਮੁਕੰਦੁ ਸੇਵਾ ਤਾਹੂ ਕੀ॥੪॥੧॥**

*(ਪੰਨਾ ੮੭੫)*

***ਅਰਥ :***

ਰਵਿਦਾਸ ਜੀ ਕਹਿੰਦੇ ਹਨ ਕਿ ਹੇ ਸੰਸਾਰ ਦੇ ਲੋਕੋ! ਉਸ ਮੁਕਤੀਦਾਤਾ ਪਰਮਾਤਮਾ ਦੇ ਨਾਮ ਦਾ ਸਿਮਰਨ ਕਰੋ। ਪਰਮਾਤਮਾ ਦੇ ਸਿਮਰਨ ਤੋਂ ਬਿਨਾ ਇਹ ਸਰੀਰ ਨਸ਼ਟ ਹੋ ਜਾਵੇਗਾ। ਉਹ ਪਰਮਾਤਮਾ ਮੁਕਤੀ ਦੇਣ ਵਾਲਾ ਹੈ ਅਤੇ ਉਹੀ ਸਾਡਾ ਮਾਤਾ ਤੇ ਪਿਤਾ ਹੈ।

ਰਵਿਦਾਸ ਜੀ ਕਹਿੰਦੇ ਹਨ ਕਿ ਜਿਉਂਦੇ—ਜੀਅ ਵੀ ਪਰਮਾਤਮਾ ਦਾ ਨਾਮ ਸਾਡੀ ਜੀਭਾ ਤੇ ਹੋਣਾ ਚਾਹੀਦਾ ਹੈ ਅਤੇ ਮਰਨ ਸਮੇਂ ਵੀ। ਪਰਮਾਤਮਾ ਦਾ ਸੇਵਕ ਸਦਾ ਪਰਮਾਨੰਦ ਦੀ ਸਥਿਤੀ ਵਿਚ ਰਹਿੰਦਾ ਹੈ।

ਪਰਮਾਤਮਾ ਹੀ ਸਾਡੇ ਸਰੀਰ ਵਿਚ ਚੱਲ ਰਹੇ ਪ੍ਰਾਣਾਂ ਦਾ ਸੰਚਾਲਕ ਹੈ। ਉਸ ਦੇ ਸਿਮਰਨ ਨਾਲ ਵਿਅਕਤੀ ਦੇ ਭਾਗ ਜਾਗ ਪੈਂਦੇ ਹਨ। ਪਰਮਾਤਮਾ ਦੀ ਸੇਵਾ ਪ੍ਰੇਮ-ਭਾਵਨਾ ਨਾਲ ਕਰਨੀ ਚਾਹੀਦੀ ਹੈ। ਉਹੀ ਪਰਮਾਤਮਾ ਨਿਰਧਨ ਨੂੰ ਧਨਵਾਨ ਬਣਾਉਣ ਦੇ ਸਮਰੱਥ ਹੈ।

ਹੇ ਪਰਮਾਤਮਾ! ਸਾਡੇ ਤੇ ਇਕ ਉਪਕਾਰ ਹੋਰ ਕਰੋ। ਇਸ ਸੰਸਾਰ ਵਿਚ ਸਾਡਾ ਦਿਲ ਨਹੀਂ ਲੱਗਦਾ। ਸਾਡੀ ਜ਼ਾਤ ਨੂੰ ਖਤਮ ਕਰ ਕੇ ਸਾਨੂੰ ਆਪਣੇ ਦਰਬਾਰ ਵਿਚ ਬੁਲਾ ਲਵੋ। ਤੁਸੀਂ ਹੀ ਜਗਾਂ-ਜੁਗਾਂ ਵਿਚ ਸਾਡਾ ਪਾਰ-ਉਤਾਰਾ ਕਰਨ ਵਾਲੇ ਹੋ।

ਰਵਿਦਾਸ ਜੀ ਕਹਿੰਦੇ ਹਨ ਕਿ ਸੱਚੇ ਗਿਆਨ ਦੀ ਪ੍ਰਾਪਤੀ ਨਾਲ ਮੇਰੇ ਮਨ ਵਿਚ





 

ਪ੍ਰਕਾਸ਼ ਹੋ ਗਿਆ ਹੈ। ਮੇਰੇ ਨੀਚ ਉਤੇ ਵੀ ਪਰਮਾਤਮਾ ਨੇ ਕ੍ਰਿਪਾ ਕਰ ਦਿੱਤੀ ਹੈ। ਹੁਣ ਮੇਰੀਆਂ ਸਾਰੀਆਂ ਇੱਛਾਵਾਂ-ਤ੍ਰਿਸ਼ਨਾਵਾਂ ਖ਼ਤਮ ਹੋ ਚੁਕੀਆਂ ਹਨ। ਮੈਂ ਪਰਮਾਤਮਾ ਦਾ ਸਿਮਰਨ ਕਰਨ ਲੱਗਾ ਹਾਂ ਅਤੇ ਉਸੇ ਦੀ ਸੇਵਾ ਵਿਚ ਮੇਰਾ ਧਿਆਨ ਲੱਗਾ ਰਹਿੰਦਾ ਹੈ।

## ਰਾਗ ਗੋਂਡ

ਜੇ ਓਹੁ ਅਠਸਠਿ ਤੀਰਥ ਨਾਵੈ ॥ ਜੇ ਓਹੁ ਦੁਆਦਸ ਸਿਲਾ ਪੂਜਾਵੈ ॥
ਜੇ ਓਹੁ ਕੂਪ ਤਟਾ ਦੇਵਾਵੈ ॥ ਕਰੈ ਨਿੰਦ ਸਭ ਬਿਰਥਾ ਜਾਵੈ ॥੧॥
ਸਾਧ ਕਾ ਨਿੰਦਕੁ ਕੈਸੇ ਤਰੈ ॥ ਸਰਪਰ ਜਾਨਹੁ ਨਰਕ ਹੀ ਪਰੈ ॥੧॥ਰਹਾਉ॥
ਜੇ ਓਹੁ ਗ੍ਰਹਨ ਕਰੈ ਕੁਲ ਖੇਤਿ ॥ ਅਰਪੈ ਨਾਰਿ ਸੀਗਾਰ ਸਮੇਤਿ ॥
ਸਗਲੀ ਸਿੰਮ੍ਰਿਤਿ ਸ੍ਰਵਨੀ ਸੁਨੈ ॥ ਕਰੈ ਨਿੰਦ ਕਵਨੈ ਨਹੀਂ ਗੁਨੈ ॥੨॥
ਜੋ ਓਹੁ ਅਨਿਕ ਪ੍ਰਸਾਦ ਕਰਾਵੈ ॥ ਭੂਮਿ ਦਾਨ ਸੋਭਾ ਮੰਡਪਿ ਪਾਵੈ ॥
ਅਪਨਾ ਬਿਗਾਰਿ ਬਿਰਾਨਾ ਸਾਂਢੈ ॥ ਕਰੈ ਨਿੰਦ ਬਹੁ ਜੋਨੀ ਹਾਂਢੈ ॥੩॥
ਨਿੰਦਾ ਕਹਾ ਕਰਹੁ ਸੰਸਾਰਾ ॥ ਨਿੰਦਕ ਕਾ ਪਰਗਟਿ ਪਾਹਾਰਾ ॥
ਨਿੰਦਕੁ ਸੋਧਿ ਸਾਧਿ ਬੀਚਾਰਿਆ ॥
ਕਹੁ ਰਵਿਦਾਸੁ ਪਾਪੀ ਨਰਕਿ ਸਿਧਾਰਿਆ ॥੪॥ *(ਪੰਨਾ ੮੭੫)*

***ਅਰਥ :***

ਇਸ ਸ਼ਬਦ ਵਿਚ ਭਗਤ ਰਵਿਦਾਸ ਜੀ ਨਿੰਦਕ ਦੀ ਸਥਿਤੀ ਬਾਰੇ ਵਿਚਾਰ ਕਰਦੇ ਹੋਏ ਲਿਖਦੇ ਹਨ ਕਿ ਭਾਵੇਂ ਉਹ ਅਠਾਹਠ ਤੀਰਥਾਂ ਦਾ ਇਸ਼ਨਾਨ ਕਰ ਲਵੇ, ਬਾਰ੍ਹਾਂ ਸ਼ਿਵਲਿੰਗਾਂ ਦੀ ਪੂਜਾ ਕਰ ਲਵੇ, ਬਹੁਤ ਸਾਰੇ ਖੂਹ ਅਤੇ ਤਲਾਬ ਪੁਟਵਾ ਕੇ ਲੋਕਾਂ ਦੀ ਸੇਵਾ ਕਰ ਦੇਵੇ ਪਰ ਜੇ ਉਹ ਸੰਤ ਜਨਾਂ ਦੀ ਨਿੰਦਾ ਕਰਨ ਦੇ ਦੋਸ਼ ਦਾ ਭਾਗੀ ਹੈ ਤਾਂ ਉਸ ਦੁਆਰਾ ਕੀਤੇ ਹੋਏ ਸਾਰੇ ਪੁੰਨ-ਕਾਰਜ ਵਿਅਰਥ ਚਲੇ ਜਾਣਗੇ। ਸੰਤਾਂ ਦੀ ਨਿੰਦਾ ਕਰਨ ਵਾਲੇ ਵਿਅਕਤੀ ਦਾ ਪਾਰ-ਉਤਾਰਾ ਨਹੀਂ ਹੋ ਸਕਦਾ। ਉਸ ਨੂੰ ਤਾਂ ਆਖਰ ਨਰਕਾਂ ਦੀ ਅਗਨੀ ਵਿਚ ਹੀ ਸੜਨਾ ਪਵੇਗਾ।

ਜੇ ਉਹ ਕੁਰਕਸ਼ੇਤਰ ਜਾ ਕੇ ਸੂਰਜ-ਗ੍ਰਹਿਣ ਸਮੇਂ ਦਾ ਇਸ਼ਨਾਨ ਕਰ ਲਵੇ, ਆਪਣੀ ਸੁੰਦਰ-ਸਜੀਲੀ ਪਤਨੀ ਤਕ ਨੂੰ ਦਾਨ ਕਰ ਦੇਵੇ, ਸਾਰੇ ਸਿਮ੍ਰਤੀ ਗ੍ਰੰਥਾਂ ਦਾ ਪਾਠ ਸੁਣ ਲਵੇ ਪਰੰਤੂ ਜੇ ਉਹ ਸੰਤਾਂ ਦੀ ਨਿੰਦਾ ਕਰਨ ਦਾ ਅਪਰਾਧੀ ਹੈ ਤਾਂ ਉਸ ਨੂੰ ਅਜਿਹੇ ਪੁੰਨ-ਕਾਰਜਾਂ ਦਾ ਕੋਈ ਲਾਭ ਪ੍ਰਾਪਤ ਨਹੀਂ ਹੋਵੇਗਾ।

ਜੇ ਉਹ ਗਰੀਬ-ਗੁਰਬਿਆਂ ਲਈ ਭੋਜਨ ਦੇ ਲੰਗਰ ਲਾ ਰੱਖੇ, ਭੂਮੀ-ਦਾਨ ਕਰੇ ਅਤੇ ਯਾਤਰੀਆਂ ਦੇ ਠਹਿਰਣ ਵਾਸਤੇ ਵੱਡੀਆਂ ਵੱਡੀਆਂ ਸਰਾਵਾਂ ਦਾ ਇੰਤਜ਼ਾਮ ਕਰਾ ਰੱਖੇ, ਆਪਣਿਆਂ ਨਾਲ ਵਿਗਾੜ ਕੇ ਪਰਾਇਆਂ ਨਾਲ ਪ੍ਰੀਤ ਪਾ ਲਵੇ ਤਾਂ ਵੀ ਨਿੰਦਾ ਕਰਨ ਦੇ ਔਗੁਣ ਸਦਕਾ ਉਹ ਆਵਾਗਵਣ ਦੇ ਚੱਕਰ ਵਿਚ ਫਸਿਆ ਰਹੇਗਾ।

ਹੇ ਸੰਸਾਰ ਦੇ ਲੋਕੋ ! ਤੁਸੀਂ ਨਿੰਦਾ ਕਿਉਂ ਕਰਦੇ ਹੋ ? ਨਿੰਦਕ ਸੰਸਾਰ ਵਿਚ ਗੁੱਝਾ ਨਹੀਂ ਰਹਿ ਸਕਦਾ। ਰਵਿਦਾਸ ਜੀ ਕਹਿੰਦੇ ਹਨ ਕਿ ਨਿੰਦਕ ਚਾਹੇ ਕਿੰਨਾ ਵੀ ਆਪਣੇ



 

ਆਪ ਨੂੰ ਸੋਧਣ ਦੀ ਕੋਸ਼ਿਸ਼ ਕਿਉਂ ਨਾ ਕਰ ਲਵੇ, ਉਸ ਦੇ ਪਾਪਾਂ ਨੇ ਆਖਰ ਉਸ ਨੂੰ ਨਰਕ ਵਿਚ ਲੈ ਹੀ ਜਾਣਾ ਹੈ।

## ਰਾਮਕਲੀ

**ਪੜੀਐ ਗੁਨੀਐ ਨਾਮ ਸਭੁ ਸੁਨੀਐ ਅਨਭਉ ਭਾਉ ਨ ਦਰਸੈ ॥**
**ਲੋਹਾ ਕੰਚਨੁ ਹਿਰਨ ਹੋਇ ਕੈਸੇ ਜਉ ਪਾਰਸਹਿ ਨ ਪਰਸੈ ॥੧॥**
**ਦੇਵ ਸੰਸੇ ਗਾਂਠਿ ਨਾ ਛੂਟੈ ॥**
**ਕਾਮ ਕ੍ਰੋਧ ਮਾਇਆ ਮਦ ਮਸਤਰ ਇਨ ਪੰਚਹੁ ਮਿਲਿ ਲੂਟੇ ॥੧॥ਰਹਾਉ॥**
**ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ ॥**
**ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨਾ ਨਾਸੀ ॥੨॥**
**ਕਹੁ ਰਵਿਦਾਸ ਸਭੈ ਨਹੀਂ ਸਮਝਸਿ ਭੂਲਿ ਪਰੇ ਜੈਸੇ ਬਉਰੇ ॥**
**ਮੋਹਿ ਅਧਾਰੁ ਨਾਮੁ ਨਾਰਾਇਨ ਜੀਵਨ ਪ੍ਰਾਨ ਧਨ ਮੋਰੇ ॥੩॥੧॥**

*(ਪੰਨਾ ੯੭੪)*

***ਅਰਥ :***

ਰਵਿਦਾਸ ਜੀ ਕਹਿੰਦੇ ਹਨ ਕਿ ਪਰਮਾਤਮਾ ਦੇ ਨਾਮ ਨੂੰ ਭਾਵੇਂ ਕਿੰਨਾ ਵੀ ਪੜ੍ਹ ਸੁਣ ਲਈਏ ਪਰ ਜਿਤਨੀ ਦੇਰ ਤਕ ਉਸ ਪ੍ਰਤੀ ਪ੍ਰੇਮ-ਭਾਵਨਾ ਪ੍ਰਗਟ ਨਹੀਂ ਹੁੰਦੀ, ਉਤਨੀ ਦੇਰ ਤਕ ਇਸ ਤੋਤਾ-ਰਟਣੀ ਦਾ ਕੋਈ ਅਰਥ ਨਹੀਂ ਹੈ। ਜਿਸ ਤਰ੍ਹਾਂ ਲੋਹਾ ਉਤਨੀ ਦੇਰ ਤਕ ਸੋਨੇ ਦਾ ਰੂਪ ਨਹੀਂ ਧਾਰਦਾ ਜਿਤਨੀ ਦੇਰ ਤਕ ਉਸ ਨੂੰ ਪਾਰਸ ਨਾਲ ਛੋਹਿਆ ਨਾ ਜਾਵੇ। ਪ੍ਰੇਮਾ-ਭਗਤੀ ਬਿਨਾਂ ਵਿਅਕਤੀ ਦਾ ਪਾਰ-ਉਤਾਰਾ ਨਹੀਂ ਹੋ ਸਕਦਾ।

ਹੇ ਪਰਮਾਤਮਾ! ਮੇਰੇ ਮਨ ਵਿਚੋਂ ਸ਼ੰਕਿਆਂ ਦੀ ਗੰਢ ਨਹੀਂ ਖੁਲ੍ਹਦੀ। ਮੈਨੂੰ ਕਾਮ, ਕ੍ਰੋਧ, ਮਾਇਆ, ਅਭਿਮਾਨ ਅਤੇ ਈਰਖਾ ਆਦਿਕ ਵਿਸ਼ੇ-ਵਿਕਾਰਾਂ ਨੇ ਲੁੱਟ ਲਿਆ ਹੈ।

ਸਾਡਾ ਇਹ ਅਭਿਮਾਨ ਕਦੇ ਖਤਮ ਨਹੀਂ ਹੁੰਦਾ ਕਿ ਅਸੀਂ ਵਡੇ ਕਵੀ ਹਾਂ, ਸ੍ਰੇਸ਼ਠ ਹਾਂ, ਪੰਡਿਤ ਹਾਂ, ਜਾਂ ਜੋਗੀ ਅਤੇ ਸੰਨਿਆਸੀ ਹਾਂ। ਕਦੇ ਅਸੀਂ ਆਪਣੇ ਆਪ ਨੂੰ ਗੁਣੀਗਿਆਨੀ, ਸੂਰਬੀਰ ਜਾਂ ਦਾਤੇ ਸਮਝਣ ਦਾ ਅਭਿਮਾਨ ਕਰਨ ਲੱਗਦੇ ਹਨ। ਇਹ ਅਭਿਮਾਨ ਹੀ ਸਾਡਾ ਪਾਰ-ਉਤਾਰਾ ਨਹੀਂ ਹੋਣ ਦਿੰਦਾ।

ਲੋਕ ਪਾਗਲਾਂ ਵਾਂਗ ਵਿਹਾਰ ਕਰਦੇ ਹਨ, ਉਨ੍ਹਾਂ ਨੂੰ ਆਪਣੀ ਹਸਤੀ ਬਾਰੇ ਮਿਥਿਆ ਅਭਿਮਾਨ ਰਹਿੰਦਾ ਹੈ। ਰਵਿਦਾਸ ਜੀ ਕਹਿੰਦੇ ਹਨ ਕਿ ਮੈਨੂੰ ਤਾਂ ਪਰਮਾਤਮਾ ਦੇ ਨਾਮ ਦਾ ਹੀ ਆਸਰਾ ਹੈ। ਉਹੀ ਮੇਰੇ ਪ੍ਰਾਣ ਹਨ ਅਤੇ ਉਹੀ ਮੇਰੀ ਕੁਲ ਸੰਪਤੀ ਹੈ। ਇਸ ਤੋਂ ਬਿਨਾਂ ਮੈਨੂੰ ਹੋਰ ਕਿਸੇ ਚੀਜ਼ ਦਾ ਮਾਨ ਨਹੀਂ ਹੈ।

## ਰਾਗ ਮਾਰੂ

**ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥**
**ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ॥ ਰਹਾਉ॥**
**ਜਾ ਕੀ ਛੋਤਿ ਜਗਤ ਕਉ ਲਾਗੈ ਤਾਂ ਪਰ ਤੁਹੀ ਢਰੈ ॥**
**ਨੀਚਹੁ ਊਚ ਕਰੈ ਮੇਰਾ ਗੋਬਿੰਦ ਕਾਹੂ ਤੇ ਨ ਡਰੈ ॥੧॥**



 

ਨਾਮਦੇਵ ਕਬੀਰ ਤਿਲੋਚਨੁ ਸਧਨਾ ਸੈਨੁ ਤਰੈ ॥
ਕਹਿ ਰਵਿਦਾਸ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ॥੨॥

*(ਪੰਨਾ ੧੧੦੬)*

**ਅਰਥ**

ਹੇ ਪਰਮਾਤਮਾ! ਤੇਰੇ ਬਿਨਾਂ ਇਹੋ ਜਿਹਾ ਕ੍ਰਿਸ਼ਮਾ ਹੋਰ ਕੌਣ ਕਰ ਸਕਦਾ ਹੈ ਕਿ ਮੇਰੇ ਵਰਗੇ ਗਰੀਬ ਅਤੇ ਆਜਿਜ਼ ਵਿਅਕਤੀ ਦੇ ਸਿਰ ਉਤੇ ਭਗਤੀ ਦਾ ਮੁਕਟ ਰੱਖ ਦਿੱਤਾ ਜਾਵੇ। ਹੇ ਪਰਮਾਤਮਾ! ਤੂੰ ਗਰੀਬਾਂ ਦੀ ਰਖਵਾਲਾ ਅਤੇ ਸਹਾਇਤਾ ਕਰਨ ਵਾਲਾ ਹੈ।

ਮੈਂ ਤਾਂ ਏਨਾ ਨੀਚ ਹਾਂ ਕਿ ਲੋਕ ਮੇਰੇ ਸਪਰਸ਼ ਤੋਂ ਵੀ ਡਰਦੇ ਹਨ, ਮੇਰੇ ਨਾਲ ਅਛੂਤਾਂ ਵਰਗਾ ਵਿਵਹਾਰ ਕੀਤਾ ਜਾਂਦਾ ਹੈ ਪਰ ਤੇਰੀ ਮਿਹਰਬਾਨੀ ਦੇਖੋ! ਕਿ ਤੂੰ ਮੇਰੇ ਉੱਪਰ ਹੀ ਕ੍ਰਿਪਾਲੂ ਹੋਇਆ ਹੈਂ। ਤੂੰ ਨੀਚਾਂ ਨੂੰ ਊਚ ਕਰਨ ਵਾਲਾ ਗੋਵਿੰਦ ਹੈ। ਤੇਰੀ ਸ਼ਰਨ ਵਿਚ ਆਉਣ ਨਾਲ ਹੁਣ ਮੈਨੂੰ ਦੁਨੀਆਂ ਦਾ ਕੋਈ ਡਰ ਨਹੀਂ ਰਿਹਾ।

ਰਵਿਦਾਸ ਜੀ ਫੁਰਮਾਉਂਦੇ ਹਨ ਕਿ ਨਾਮਦੇਵ, ਕਬੀਰ, ਤ੍ਰਿਲੋਚਨ, ਸਧਨਾ ਅਤੇ ਸੈਨ ਵਰਗੇ ਭਗਤ ਵੀ ਸਾਧਾਰਣ ਕੁਲਾਂ ਵਿਚ ਜਨਮੇ ਸਨ। ਪਰਮਾਤਮਾ ਨੇ ਉਨ੍ਹਾਂ ਉਪਰ ਵੀ ਮਿਹਰਬਾਨੀ ਕੀਤੀ ਅਤੇ ਉਨ੍ਹਾਂ ਦਾ ਪਾਰ-ਉਤਾਰਾ ਹੋ ਗਿਆ। ਰਵਿਦਾਸ ਜੀ ਕਹਿੰਦੇ ਹਨ ਕਿ ਹੇ ਪਰਮਾਤਮਾ ਨੂੰ ਪਿਆਰ ਕਰਨ ਵਾਲੇ ਸੰਤੋ! ਮੇਰੀ ਗੱਲ ਯਾਦ ਰੱਖਣਾ। ਪਰਮਾਤਮਾ ਤੁਹਾਡੀ ਸਭ ਦੀ ਪੈਜ ਰਖੇਗਾ ਅਤੇ ਤੁਹਾਡੀ ਮੁਕਤੀ ਵੀ ਜ਼ਰੂਰ ਹੋ ਜਾਵੇਗੀ।

**ਮਾਰੂ**

ਸੁਖ ਸਾਗਰ ਸੁਰਿਤਰੁ ਚਿੰਤਾਮਨਿ ਕਾਮਧੇਨ ਬਸਿ ਜਾਕੈ ਰੇ ॥
ਚਾਰਿ ਪਦਾਰਥ ਅਸਟ ਮਹਾ ਸਿਧਿ ਨਵਨਿਧਿ ਕਰਤਲੁ ਤਾਕੈ ॥੧॥
ਹਰਿ ਹਰਿ ਨ ਜਪਸਿ ਰਸਨਾ ॥
ਅਵਰ ਸਭ ਛਾਡਿ ਬਚਨ ਰਚਨਾ ॥੧॥ਰਹਾਉ॥
ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਛਰ ਮਾਹੀ ॥
ਬਿਆਸ ਬੀਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ ॥੨॥
ਸਹਜ ਸਮਾਧਿ ਉਪਾਧਿ ਰਹਤ ਹੋਇ ਬਡੇ ਭਾਗਿ ਲਿਵਲਾਗੀ ॥
ਕਹਿ ਰਵਿਦਾਸ ਉਦਾਸ ਦਾਸ ਮਤਿ ਜਨਮ ਮਰਨ ਭੈ ਭਾਗੀ ॥੩॥

*(ਪੰਨਾ ੧੧੦੬)*

**ਅਰਥ :**

ਉਹ ਪਰਮਾਤਮਾ ਸੁਖਾਂ ਦਾ ਸਾਗਰ ਹੈ। ਉਹ ਕਲਪ-ਬਿਰਛ ਹੈ ਜੋ ਵਿਅਕਤੀ ਦੀਆਂ ਸਾਰੀਆਂ ਇੱਛਾਵਾਂ ਦੀ ਪੂਰਤੀ ਕਰਦਾ ਹੈ। ਉਹ ਮਨ ਨੂੰ ਇੱਛਤ ਫਲ ਪ੍ਰਦਾਨ ਕਰਨ ਵਾਲਾ ਬਹੁਮੁੱਲਾ ਰਤਨ ਹੈ। ਕਾਮਧੇਨ ਗਊ ਵੀ ਉਸੇ ਦੇ ਵੱਸ ਵਿਚ ਹੈ। ਉਹ ਸਾਰੇ ਪਦਾਰਥਾਂ, ਅਠਾਰਾਂ ਸਿੱਧੀਆਂ ਅਤੇ ਨੌਂ-ਨਿਧਾਂ ਨੂੰ ਆਪਣੇ ਹੱਥ ਦੀ ਮੁੱਠੀ ਵਿਚ ਲਈ ਬੈਠਾ ਹੈ ਅਤੇ ਜਿਸ ਉਤੇ ਪ੍ਰਸੰਨ ਹੋ ਜਾਵੇ, ਇਨ੍ਹਾਂ ਦਾਤਾਂ ਨਾਲ ਉਸ ਨੂੰ ਮਾਲਾ-ਮਾਲ ਕਰ ਦਿੰਦਾ ਹੈ।

ਹੇ ਮੇਰੀ ਰਸਨਾ! ਉਸੇ ਪਰਮਾਤਮਾ ਦਾ ਨਾਮ ਜਪ। ਹੋਰ ਸਭ ਮਿਥਿਆ ਕਰਮਾਂ ਨੂੰ ਤਿਆਗ ਦੇ। ਇਸੇ ਵਿਚ ਤੇਰਾ ਪਾਰ-ਉਤਾਰਾ ਛਿਪਿਆ ਹੋਇਆ ਹੈ।

ਪੁਰਾਣਾਂ ਅਤੇ ਵੇਦਾਂ ਵਿਚ ਬਹੁਤ ਤਰ੍ਹਾਂ ਦੇ ਉਪਦੇਸ਼ ਦਿੱਤੇ ਗਏ ਹਨ। ਪ੍ਰਭੂ ਪ੍ਰਾਪਤੀ ਦੀਆਂ ਬਹੁਤ ਸਾਰੀਆਂ ਵਿਧੀਆਂ ਸਮਝਾਈਆਂ ਗਈਆਂ ਹਨ। ਪਰਮਾਰਥ-ਗ੍ਰੰਥਾਂ ਵਿਚ ਕਾਫ਼ੀ ਵਿਚਾਰ-ਚਰਚਾ ਕੀਤੀ ਗਈ ਹੈ ਪਰ ਇਨ੍ਹਾਂ ਵਿਚੋਂ ਕੋਈ ਵਿਧੀ ਵੀ ਪਰਮਾਤਮਾ ਦੇ ਨਾਮ ਸਿਮਰਨ ਦੇ ਬਰਾਬਰ ਨਹੀਂ ਪਹੁੰਚਦੀ। ਪ੍ਰਭੂ ਦਾ ਸਿਮਰਨ ਹੀ ਸਭ ਤੋਂ ਸ੍ਰੇਸ਼ਠ ਹੈ।

ਰਵਿਦਾਸ ਜੀ ਕਹਿੰਦੇ ਹਨ ਕਿ ਪਰਮਾਤਮਾ ਦੇ ਚਰਨਾਂ ਦਾ ਧਿਆਨ ਧਰ ਕੇ ਸਹਿਜ ਸਮਾਧੀ ਲਾ ਲਵੋ। ਉਸ ਵਿਅਕਤੀ ਦੇ ਵੱਡੇ ਭਾਗ ਹਨ ਜੋ ਬਿਨਾਂ ਕਿਸੇ ਵਿਘਨ ਤੋਂ ਆਪਣੀ ਲਿਵ, ਪਰਮਾਤਮਾ ਨਾਲ ਲਾ ਲੈਂਦਾ ਹੈ। ਉਹ ਸੰਸਾਰ ਤੋਂ ਉਦਾਸੀਨ ਹੋ ਕੇ ਪਰਮਾਤਮਾ ਨਾਲ ਆਪਣੀ ਪ੍ਰੀਤ ਜੋੜ ਲੈਂਦਾ ਹੈ ਅਤੇ ਇਸ ਤਰ੍ਹਾਂ ਉਸ ਦਾ ਆਵਾਗਵਣ ਦਾ ਸੰਤਾਪ ਮੁੱਕ ਜਾਂਦਾ ਹੈ।

## ਰਾਗ ਕੇਦਾਰਾ

**ਖਟੁ ਕਰਮ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੈ ਨਾਹਿ॥**
**ਚਰਨਾਰਬਿੰਦ ਨ ਕਥਾ ਭਾਵੈ ਸੁਪਚ ਤੁਲਿ ਸਮਾਨਿ॥੧॥**
**ਰੇ ਚਿਤ ਚੇਤਿ ਚੇਤ ਅਚੇਤ॥**
**ਕਾਹੇ ਨ ਬਾਲਮੀਕਹਿ ਦੇਖ॥**
**ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ॥੧॥ਰਹਾਉ॥**
**ਸੁਆਨ ਸਤ੍ਰੁ ਅਜਾਤੁ ਸਭ ਤੇ ਕ੍ਰਿਸਨ ਲਾਵੈ ਹੇਤੁ॥**
**ਲੋਗੁ ਬਪੁਰਾ ਕਿਆ ਸਰਾਹੈ ਤੀਨਿ ਲੋਕ ਪ੍ਰਵੇਸ॥੨॥**
**ਅਜਾਮਲੁ ਪਿੰਗੁਲਾ ਲੁਭਤੁ ਕੁੰਚਰ ਗਏ ਹਰਿ ਕੈ ਪਾਸਿ॥**
**ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ॥੩॥੧॥**

*(ਪੰਨਾ ੧੧੨੪)*

***ਅਰਥ :***

ਭਾਵੇਂ ਕੋਈ ਛੇ ਸ੍ਰੇਸ਼ਠ ਕਰਮ ਕਰਨ ਵਾਲਾ ਹੋਵੇ, ਉਚੀ ਕੁਲ ਵਿਚ ਜਨਮਿਆ ਹੋਵੇ ਪਰ ਜੇ ਉਹ ਪਰਮਾਤਮਾ ਦੇ ਚਰਨ-ਕੰਵਲਾਂ ਦੀ ਭਗਤੀ ਨਾਲ ਜੁੜਿਆ ਹੋਇਆ ਨਹੀਂ ਤਾਂ ਉਸ ਨੂੰ ਚੰਡਾਲਾਂ ਤੋਂ ਵੀ ਨੀਚ ਜਾਤੀ ਦਾ ਸਮਝਣਾ ਚਾਹੀਦਾ ਹੈ।

ਹੇ ਮੇਰੇ ਮਨ! ਉਸ ਅਚੇਤ ਪਰਮਾਤਮਾ ਦਾ ਸਿਮਰਨ ਕਰ। ਉਸੇ ਦੇ ਸਿਮਰਨ ਨਾਲ ਤੇਰਾ ਪਾਰ-ਉਤਾਰਾ ਹੋਵੇਗਾ। ਤੂੰ ਬਾਲਮੀਕ ਦੀ ਕਹਾਣੀ ਤਾਂ ਸੁਣ ਹੀ ਰੱਖੀ ਹੈ। ਉਹ ਪੈਦਾ ਕਿਸ ਨੀਵੀਂ ਜਾਤੀ ਵਿਚ ਹੋਇਆ। ਉਸ ਦੇ ਕਰਮ ਕਿੰਨੇ ਮਾੜੇ ਸਨ। ਪਰੰਤੂ ਕਿਉਂਕਿ ਉਸ ਨੇ ਰਾਮ ਦੀ ਭਗਤੀ ਕੀਤੀ, ਇਸ ਲਈ ਵੇਖ ਲੈ, ਉਹ ਕਿੰਨੇ ਉਚੇ ਮਰਤਬੇ ਉਤੇ ਜਾ ਪਹੁੰਚਿਆ। ਉਸ ਨੂੰ ਮੁਕਤੀ ਮਿਲ ਗਈ।

ਇਕ ਹੋਰ ਇਹੋ ਜਿਹਾ ਵਿਅਕਤੀ ਹੋਇਆ ਹੈ। ਉਸ ਦਾ ਜਨਮ ਵੀ ਨੀਵੀਂ ਜਾਤੀ ਵਿਚ ਹੋਇਆ ਸੀ। ਉਹ ਕੁੱਤਿਆਂ ਦਾ ਵੈਰੀ ਸੀ ਅਤੇ ਸਦਾ ਕੁੱਤਿਆਂ ਨੂੰ ਮਾਰਨ ਵਰਗੇ



 

ਭੈੜੇ ਕੰਮ ਵਿਚ ਰਹਿੰਦਾ ਸੀ। (ਇਸ ਦਾ ਨਾਮ ਵੀ ਬਾਲਮੀਕ ਹੀ ਸੀ) ਪਰ ਅਚਾਨਕ ਉਸ ਦੇ ਮਨ ਵਿਚ ਕ੍ਰਿਸ਼ਨ-ਭਗਤੀ ਦਾ ਭਾਵ ਪੈਦਾ ਹੋ ਗਿਆ। ਲੋਕ ਵਿਚਾਰੇ ਉਸ ਦੀ ਕੀ ਸਿਫਤ ਕਰਨਗੇ! ਉਸ ਦੀ ਭਗਤੀ ਦਾ ਜੱਸ ਤਾਂ ਤਿੰਨਾਂ ਲੋਕਾਂ ਵਿਚ ਹੀ ਫੈਲਿਆ ਹੋਇਆ ਹੈ।

ਅਜਾਮਲ ਵਰਗੇ ਪਾਪੀ, ਪਿੰਗਲਾ ਵਰਗੀਆਂ ਵੇਸਵਾਵਾਂ, ਪੰਛੀਆਂ ਦਾ ਸ਼ਿਕਾਰ ਖੇਡਣ ਵਾਲੇ ਵਿਕਾਰੀ ਪੁਰਸ਼ਾਂ ਅਤੇ ਕੁੰਚਰ (ਹਾਥੀ) ਵਰਗੇ ਪਸ਼ੂਆਂ ਦਾ ਵੀ ਪਰਮਾਤਮਾ ਨੇ ਉਧਾਰ ਕਰ ਦਿੱਤਾ ਸੀ। ਰਵਿਦਾਸ ਜੀ ਆਪਣੇ ਮਨ ਨੂੰ ਸਮਝਾਉਂਦੇ ਹਨ ਕਿ ਜੇ ਇਹੋ ਜਹੇ ਖੋਟੀ ਮਤਿ ਵਾਲੇ ਪ੍ਰਾਣੀਆਂ ਦਾ ਉਧਾਰ ਹੋ ਸਕਦਾ ਹੈ ਤਾਂ ਤੇਰਾ ਕਿਉਂ ਨਹੀਂ ਹੋਵੇਗਾ? ਰਾਮ ਨਾਮ ਦੇ ਸਿਮਰਨ ਨਾਲ ਤੇਰਾ ਵੀ ਪਾਰ ਉਤਾਰਾ ਹੋ ਜਾਵੇਗਾ।

## ਭੈਰਉ

**ਬਿਨੁ ਦੇਖੇ ਉਪਜੈ ਨਹੀਂ ਆਸਾ॥ ਜੋ ਦੀਸੈ ਸੋ ਹੋਇ ਬਿਨਾਸਾ॥**
**ਬਰਨ ਸਹਿਤ ਜੋ ਜਾਪੈ ਨਾਮੁ॥ ਸੋ ਜੋਗੀ ਕੇਵਲ ਨਿਹਕਾਮੁ॥੧॥**
**ਪਰਚੈ ਰਾਮ ਰਵੈ ਜਉ ਕੋਈ॥ ਪਾਰਸੁ ਪਰਸੈ ਦੁਬਿਧਾ ਨ ਹੋਈ॥੧॥ਰਹਾਉ॥**
**ਸੋ ਮੁਨਿ ਮਨ ਕੀ ਦੁਬਿਧਾ ਖਾਇ॥ ਬਿਨੁ ਦੁਆਰੇ ਤ੍ਰੈਲੋਕ ਸਮਾਇ॥**
**ਮਨ ਕਾ ਸੁਭਾਉ ਸਭੁ ਕੋਈ ਕਰੈ॥ ਕਰਤਾ ਹੋਇ ਸੁ ਅਨਭੈ ਰਹੈ॥੨॥**
**ਫਲ ਕਾਰਨ ਫੂਲੀ ਬਨਰਾਇ॥ ਫਲੁ ਲਾਗਾ ਤਬ ਫੂਲੁ ਬਿਲਾਇ॥**
**ਗਿਆਨੈ ਕਾਰਨ ਕਰਮ ਅਭਿਆਸੁ॥ ਗਿਆਨੁ ਭਇਆ ਤਹ ਕਰਮਹ ਨਾਸੁ॥**
**ਘ੍ਰਿਤ ਕਾਰਨ ਦਧਿ ਮਥੈ ਸਇਆਨ॥ ਜੀਵਤ ਮੁਕਤ ਸਦਾ ਨਿਰਬਾਨ॥**
**ਕਹਿ ਰਵਿਦਾਸ ਪਰਮ ਬੈਰਾਗ॥ ਰਿਦੈ ਰਾਮੁ ਕੀ ਨ ਜਪਸਿ ਅਭਾਗ॥੪॥**

*(ਪੰਨਾ ੧੧੬੭)*

***ਅਰਥ :***

ਇਸ ਸ਼ਬਦ ਵਿਚ ਰਵਿਦਾਸ ਜੀ ਨਿਰੰਕਾਰ ਪਰਮਾਤਮਾ ਦਾ ਸਰੂਪ ਵਰਣਨ ਕਰਦੇ ਹੋਏ ਲਿਖਦੇ ਹਨ ਕਿ ਬਿਨਾਂ ਦੇਖਿਆਂ ਪਰਮਾਤਮਾ ਪ੍ਰਤੀ ਇੱਛਾ ਪੈਦਾ ਨਹੀਂ ਹੁੰਦੀ। ਪਰ ਜੋ ਨਜ਼ਰ ਆਉਂਦਾ ਹੈ, ਉਹ ਸਭ ਨਾਸ਼ਮਾਨ ਹੈ। ਜੋ ਪਰਮਾਤਮਾ ਦਾ ਨਾਮ ਜਪਦਾ ਹੈ, ਉਹ ਉਚੀ ਕੁਲ ਵਾਲਾ ਹੋ ਜਾਂਦਾ ਹੈ। ਜੋ ਨਿਸ਼ਕਾਮ ਹੋ ਕੇ ਪਰਮਾਤਮਾ ਦੀ ਭਗਤੀ ਕਰਦਾ ਹੈ, ਉਸੇ ਨੂੰ ਪੂਰਨ ਯੋਗੀ ਸਮਝੋ।

ਜੇ ਕੋਈ ਵਿਅਕਤੀ ਪਰਮਾਤਮਾ ਨੂੰ ਪ੍ਰੇਮ ਨਾਲ ਸਿਮਰਦਾ ਹੈ, ਉਸ ਦੇ ਮਨ ਦੀ ਦੁਬਿਧਾ ਮਿਟ ਜਾਂਦੀ ਹੈ। ਸੱਚਾ ਗੁਰੂ ਉਸ ਦੀਆਂ ਸਾਰੀਆਂ ਸ਼ੰਕਾਵਾਂ ਮਿਟਾ ਦਿੰਦਾ ਹੈ।

ਉਹੀ ਅਸਲ ਮਹਾਤਮਾ ਹੈ ਜੋ ਮਨ ਦੀ ਦੁਬਿਧਾ ਨੂੰ ਮਿਟਾ ਦਿੰਦਾ ਹੈ। ਉਸ ਪਰਮਾਤਮਾ ਦਾ ਆਪਣਾ ਕੋਈ ਘਰ ਨਹੀਂ ਹੈ ਪਰ ਉਹ ਸਾਰੀ ਤ੍ਰਿਲੋਕੀ ਵਿਚ ਸਮਾਇਆ ਹੋਇਆ ਹੈ। ਹਰ ਕੋਈ ਆਪਣੇ ਮਨ ਦੀਆਂ ਇੱਛਾਵਾਂ ਮਗਰ ਲੱਗ ਤੁਰਦਾ ਹੈ ਪਰ ਜੋ ਆਪਣੇ ਮਨ ਨੂੰ ਵੱਸ ਵਿਚ ਕਰ ਲੈਂਦਾ ਹੈ, ਉਹੀ ਨਿਰਭਉ ਪਰਮਾਤਮਾ ਦੀ ਪ੍ਰਾਪਤੀ ਕਰ ਸਕਦਾ ਹੈ।



 

ਸਾਰੀ ਬਨਸਪਤੀ ਫੁੱਲਾਂ ਨਾਲ ਫਲਦੀ ਫੁੱਲਦੀ ਹੈ। ਜਦੋਂ ਫਲ ਲੱਗ ਜਾਂਦੇ ਹਨ ਤਾਂ ਫੁੱਲ ਝੜ ਜਾਂਦੇ ਹਨ। ਕਰਮ ਇਕ ਤਰ੍ਹਾਂ ਦਾ ਅਭਿਆਸ ਹਨ ਜਿਨ੍ਹਾਂ ਦੁਆਰਾ ਗਿਆਨ ਪੈਦਾ ਹੁੰਦਾ ਹੈ। ਜਦੋਂ ਗਿਆਨ ਪ੍ਰਾਪਤ ਹੋ ਜਾਂਦਾ ਹੈ ਤਾਂ ਕਰਮਾਂ ਦਾ ਵਿਨਾਸ਼ ਹੋ ਜਾਂਦਾ ਹੈ।

ਇਕ ਸੁਚੱਜੀ ਇਸਤ੍ਰੀ ਘਿਉ ਕੱਢਣ ਵਾਸਤੇ ਦੁੱਧ ਨੂੰ ਰਿੜਕਦੀ ਹੈ। ਦੁੱਖ ਸਹਿਣ ਵਾਲਾ ਵਿਅਕਤੀ ਜਿਉਂਦਿਆਂ ਹੀ ਮੁਕਤੀ ਪ੍ਰਾਪਤ ਕਰ ਲੈਂਦਾ ਹੈ। ਰਵਿਦਾਸ ਜੀ ਅਤਿ ਵੈਰਾਗਵਾਨ ਹੋ ਕੇ ਫੁਰਮਾਉਂਦੇ ਹਨ ਕਿ ਹੇ ਖੋਟੀ ਕਿਸਮਤ ਵਾਲੇ ਵਿਅਕਤੀ! ਤੂੰ ਪਰਮਾਤਮਾ ਨੂੰ ਆਪਣੇ ਦਿਲ ਵਿਚ ਕਿਉਂ ਨਹੀਂ ਵਸਾਉਂਦਾ!

## ਬਸੰਤ

**ਤੁਝਹਿ ਸੁਝੰਤਾ ਕਛੂ ਨਾਹਿ ॥ ਪਹਿਰਾਵਾ ਦੇਖੇ ਊਭਿ ਜਾਹਿ ॥**
**ਗਰਬਵਤੀ ਕਾ ਨਾਹੀ ਠਾਉ ॥ ਤੇਰੀ ਗਰਦਨਿ ਊਪਰਿ ਲਵੈ ਕਾਉ ॥**
**ਤੂ ਕਾਂਇ ਗਰਬਹਿ ਬਾਵਲੀ ॥**
**ਜੈਸੇ ਭਾਦਉ ਖੂੰਬ ਰਾਜ ਤੂ ਤਿਸ ਤੇ ਖਰੀ ਉਤਾਵਲੀ ॥੧॥ਰਹਾਉ॥**
**ਜੈਸੇ ਕੁਰੰਕ ਨਹੀਂ ਪਾਇਓ ਭੇਦੁ ॥ ਤਨਿ ਸੁਗੰਧ ਢੂਢੈ ਪ੍ਰਦੇਸੁ ॥**
**ਅਪਤਨ ਕਾ ਜੋ ਕਰੇ ਬੀਚਾਰੁ ॥ ਤਿਸੁ ਨਹੀਂ ਜਮ ਕੰਕਰੁ ਕਰੇ ਖੁਆਰੁ ॥੨॥**
**ਪੁਤ੍ਰ ਕਲਤ੍ਰ ਕਾ ਕਰਹਿ ਅਹੰਕਾਰ ॥ ਠਾਕੁਰ ਲੇਖਾ ਮਗਨਹਾਰੁ ॥**
**ਫੇੜੇ ਕਾ ਦੁਖ ਸਹੇ ਜੀਉ ॥ ਪਾਛੇ ਕਿਸਹਿ ਪੁਕਾਰਹਿ ਪੀਉ ਪੀਉ ॥੩॥**
**ਸਾਧੂ ਕੀ ਜਉ ਲੇਹਿ ਓਟ ॥ ਤੇਰੇ ਮਿਟਹਿ ਪਾਪ ਸਭ ਕੋਟਿ ਕੋਟਿ ॥**
**ਕਹਿ ਰਵਿਦਾਸ ਜੋ ਜਪੈ ਨਾਮ ॥**
**ਤਿਸੁ ਜਾਤਿ ਨ ਜਨਮੁ ਨ ਜੋਨਿ ਕਾਮੁ ॥੪॥੧॥** *(ਪੰਨਾ ੧੧੯੬)*

***ਅਰਥ :***

ਹੇ ਜੀਵ! ਤੈਨੂੰ ਕੋਈ ਗਿਆਨ ਨਹੀਂ ਹੈ। ਆਪਣਾ ਠਾਠ ਬਾਠ ਦੇਖ ਕੇ ਆਤਮ ਅਭਿਮਾਨੀ ਹੋ ਜਾਂਦਾ ਹੈਂ। ਤੈਨੂੰ ਏਨਾ ਹੰਕਾਰ ਹੋ ਜਾਂਦਾ ਹੈ ਕਿ ਕੋਈ ਟਿਕਾਣਾ ਹੀ ਨਹੀਂ ਰਹਿੰਦਾ। ਤੂੰ ਇਹ ਭੁੱਲ ਜਾਂਦਾ ਹੈ ਕਿ ਮੌਤ ਰੂਪੀ ਕਾਂ ਸਦਾ ਤੇਰੇ ਸਿਰ ਉੱਪਰ ਉਡਦਾ ਰਹਿੰਦਾ ਹੈ।

ਹੇ ਅਗਿਆਨੀ ਮਨੁੱਖ! ਤੂੰ ਕਿਉਂ ਹੰਕਾਰ ਕਰਦਾ ਹੈ। ਜਿਵੇਂ ਭਾਦੋਂ ਦੇ ਦਿਨ ਵਿਚ ਚਾਰ ਘੜੀਆਂ ਲਈ ਖੁੰਭ ਆਕੜ ਕੇ ਖੜੋ ਜਾਂਦੀ ਹੈ, ਬਿਲਕੁਲ ਇਸੇ ਤਰ੍ਹਾਂ ਤੇਰਾ ਜੀਵਨ ਵੀ ਚਾਰ ਘੜੀਆਂ ਤੋਂ ਵੱਧ ਨਹੀਂ ਹੈ।

ਜਿਵੇਂ ਹਰਨ ਨੂੰ ਪਤਾ ਹੀ ਨਹੀਂ ਚਲਦਾ ਕਿ ਸੁਗੰਧੀ ਤਾਂ ਉਸ ਦੇ ਸਰੀਰ ਵਿਚ ਛਿਪੀ ਹੋਈ ਹੈ। ਉਹ ਇਸ ਸੁਗੰਧੀ ਦੀ ਤਲਾਸ਼ ਵਿਚ ਸਾਰੇ ਦੇਸ-ਪਰਦੇਸ ਗਾਹ ਛੱਡਦਾ ਹੈ। ਇਸੇ ਤਰ੍ਹਾਂ ਦੀ ਸਥਿਤੀ ਤੇਰੀ ਹੈ। ਤੈਨੂੰ ਆਪਣੀ ਆਤਮਾ ਵਿਚ ਬੈਠੇ ਪਰਮਾਤਮਾ ਦੀ ਕੋਈ ਸਾਰ ਹੀ ਨਹੀਂ ਹੈ। ਜਿਹੜਾ ਵਿਅਕਤੀ ਆਪਣੇ ਤਨ ਦੀ ਸੁੰਦਰਤਾ ਦਾ ਅਭਿਮਾਨ ਕਰਦਾ ਹੈ। ਉਸ ਨੂੰ ਜਮਦੂਤਾਂ ਹੱਥੋਂ ਖੁਆਰ ਹੋਣਾ ਪੈਂਦਾ ਹੈ।

ਜਿਹੜਾ ਇਨਸਾਨ ਆਪਣੇ ਪੁੱਤਰਾਂ ਅਤੇ ਇਸਤ੍ਰੀ ਦਾ ਅਭਿਮਾਨ ਕਰਦਾ ਹੈ, ਉਸ ਨੂੰ ਪਰਮਾਤਮਾ ਅਗੇ ਜਵਾਬਦੇਹ ਹੋਣਾ ਪਵੇਗਾ। ਆਪਣੇ ਕੀਤੇ ਬੁਰੇ ਕਰਮਾਂ ਦਾ ਦੁੱਖ ਹਰ ਇਕ ਨੂੰ ਭੋਗਣਾ ਹੀ ਪੈਂਦਾ ਹੈ। ਉਸ ਸਮੇਂ ਕਿਸੇ ਨੂੰ ਪੁਕਾਰਿਆਂ ਮਦਦ ਨਹੀਂ ਮਿਲੇਗੀ।

ਪਰ ਜਿਹੜੇ ਵਿਅਕਤੀ ਸੰਤ-ਜਨਾਂ ਦੀ ਸ਼ਰਨ ਵਿਚ ਚਲੇ ਜਾਂਦੇ ਹਨ। ਉਨ੍ਹਾਂ ਦੇ ਜਨਮਾਂ-ਜਨਮਾਂਤਰਾਂ ਦੇ ਪਾਪ ਧੋਤੇ ਜਾਂਦੇ ਹਨ। ਰਵਿਦਾਸ ਜੀ ਕਹਿੰਦੇ ਹਨ ਕਿ ਜਿਹੜੇ ਪ੍ਰਾਣੀ ਨਾਮ ਜਪ ਲੈਂਦੇ ਹਨ, ਉਨ੍ਹਾਂ ਦੀ ਜਾਤ, ਜਨਮ ਅਤੇ ਜੂਨੀਆਂ ਸਭ ਕੱਟੀਆਂ ਜਾਂਦੀਆਂ ਹਨ।

## ਮਲਾਰ

**ਨਾਗਰ ਜਨਾ ਮੇਰੀ ਜਾਤਿ ਬਿਖਿਆਤ ਚੰਮਾਰੰ ॥**
**ਰਿਦੈ ਰਾਮ ਗੋਬਿੰਦ ਸਾਰੰ ॥੧॥ਰਹਾਉ॥**
**ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀਂ ਪਾਨੰ ॥**
**ਸੁਰਾ ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ ॥੧॥**
**ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ ॥**
**ਭਗਤਿ ਭਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ ॥੨॥**
**ਮੇਰੀ ਜਾਤਿ ਕੁਟ ਬਾਂਢਲਾ ਢੋਰ ਢਵੰਤਾ ਨਿਤਹਿ ਬਾਨਾਰਸੀ ਆਸ ਪਾਸਾ ॥**
**ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ**
**ਤੇਰੇ ਨਾਮਿ ਸਰਣਾਇ ਰਵਿਦਾਸੁ ਦਾਸਾ ॥੩॥੧॥** *(ਪੰਨਾ ੧੨੯੩)*

***ਅਰਥ :***

ਹੇ ਪਿੰਡ ਦੇ ਲੋਕੋ! ਮੇਰੀ ਜਾਤੀ ਚਮਾਰ ਕਰਕੇ ਜਾਣੀ ਜਾਂਦੀ ਹੈ। ਮੈਂ ਆਪਣੇ ਦਿਲ ਵਿਚ ਪਰਮਾਤਮਾ ਨੂੰ ਵਸਾਇਆ ਹੋਇਆ ਹੈ ਅਤੇ ਮੈਂ ਉਸੇ ਦਾ ਸਿਮਰਨ ਕਰਦਾ ਰਹਿੰਦਾ ਹਾਂ।

ਮੈਂ ਪਰਮਾਤਮਾ ਦੇ ਨਾਮ ਰੂਪੀ ਗੰਗਾ ਜਲ ਦੀ ਸ਼ਰਾਬ ਪੀਂਦਾ ਹਾਂ। ਜਿਵੇਂ ਹੋਰ ਅਸ਼ੁੱਧ ਪਾਣੀ ਗੰਗਾ ਜਲ ਵਿਚ ਮਿਲ ਕੇ ਪਵਿੱਤਰ ਹੋ ਜਾਂਦੇ ਹਨ, ਉਹ ਵੀ ਗੰਗਾ ਰੂਪ ਹੋ ਜਾਂਦੇ ਹਨ। ਇਸੇ ਤਰ੍ਹਾਂ ਪਰਮਾਤਮਾ ਦੇ ਨਾਮ ਰੂਪੀ ਗੰਗਾ ਨਾਲ ਮਿਲ ਕੇ ਸਾਰੇ ਵਿਸ਼ੇ-ਵਿਕਾਰ ਧੋਤੇ ਜਾਂਦੇ ਹਨ।

ਤਾੜ-ਪੱਤਰ ਨੂੰ ਅਪਵਿੱਤਰ ਮੰਨਿਆ ਜਾਂਦਾ ਹੈ ਕਿਉਂਕਿ ਤਾੜ ਦੇ ਰੁੱਖ ਵਿਚੋਂ ਸ਼ਰਾਬ ਨਿਕਲਦੀ ਹੈ। ਇਸੇ ਤਰ੍ਹਾਂ ਕਾਗਜ਼ ਨੂੰ ਪਵਿੱਤਰ ਨਹੀਂ ਮੰਨਿਆ ਜਾਂਦਾ ਕਿਉਂਕਿ ਇਹ ਅਸ਼ੁੱਧ ਚੀਜ਼ਾਂ ਤੋਂ ਬਣਦਾ ਹੈ। ਪਰ ਕਿਉਂਕਿ ਇਨ੍ਹਾਂ ਕਾਗਜ਼ਾਂ ਤੇ ਤਾੜ-ਪੱਤਰਾਂ ਉੱਪਰ ਪਰਮਾਤਮਾ ਦੀ ਕੀਰਤੀ ਲਿਖੀ ਜਾਂਦੀ। ਇਸ ਲਈ ਉਹ ਪੂਜਾ ਯੋਗ ਬਣ ਜਾਂਦੇ ਹਨ। ਹਰ ਕੋਈ ਇਨ੍ਹਾਂ ਪਤਰਿਆਂ ਨੂੰ ਨਮਸਕਾਰ ਕਰਦਾ ਹੈ।

ਮੇਰੀ ਜਾਤੀ ਚਮਾਰ ਹੈ! ਮੈਂ ਮਰੇ ਹੋਏ ਪਸ਼ੂਆਂ ਦੀ ਖੱਲ ਲਾਹੁੰਦਾ ਹਾਂ ਅਤੇ ਬਨਾਰਸ ਦੇ ਆਸੇ-ਪਾਸੇ ਹਰ ਰੋਜ਼ ਮਰੇ ਹੋਏ ਪਸ਼ੂਆਂ ਨੂੰ ਢੋ ਕੇ ਹੱਡਾ ਰੋੜੀ ਲਿਜਾਣ ਦਾ ਕੰਮ ਕਰਦਾ





 

ਹਾਂ। ਪਰੰਤੂ ਕਿਉਂਕਿ ਮੈਂ ਤੇਰੇ ਨਾਮ ਦੀ ਸ਼ਰਨ ਵਿਚ ਆ ਗਿਆ ਹਾਂ, ਇਸ ਲਈ ਮੇਰਾ ਮਰਤਬਾ ਵੀ ਉੱਚਾ ਹੋ ਗਿਆ ਹੈ। ਹੁਣ ਬ੍ਰਾਹਮਣ ਵਰਗ ਦੇ ਲੋਕ ਵੀ ਮੇਰਾ ਆਦਰ ਕਰਦੇ ਹਨ।

## ਮਲਾਰ

ਹਰਿ ਜਪਤ ਤੇਊ ਜਨਾਂ ਪਦਮ ਕਵਲਾਸਪਤਿ
ਤਰਸ ਸਮਤੁਲਿ ਨਹੀਂ ਆਨ ਕੋਊ ॥
ਏਕ ਹੀ ਏਕ ਅਨੇਕ ਹੋਇ ਬਿਸਥਰਿਓ ਆਨ
ਰੇ ਆਨ ਭਰਪੂਰ ਸੋਊ ॥੧॥ਰਹਾਉ॥
ਜਾ ਕੈ ਭਾਗਵਤੁ ਲੇਖੀਐ ਅਵਰੁ ਨਹੀਂ ਪੇਖੀਐ
ਨਾਮ ਕੀ ਨਾਮਨਾ ਸਪਤ ਦੀਪਾ ॥੧॥
ਜਾ ਕੈ ਈਦ ਬਕਰੀਦ ਕੁਲ ਗਊ ਰੇ
ਬਧੁ ਕਰਹਿ ਮਾਨੀਅਹਿ ਸੇਖ ਸਹੀਦ ਪੀਰਾ ॥
ਜਾਕੈ ਬਾਪ ਵੈਸੀ ਕਰੀ ਪੂਤ ਐਸੀ
ਸਹੀ ਤਿਹੂ ਰੇ ਲੋਕ ਪਰਸਿਧ ਕਬੀਰਾ ॥੨॥
ਜਾਕੈ ਕੁਟੰਬ ਕੇ ਢੇਢ ਸਭ ਢੋਰ ਢਵੰਤ
ਫਿਰਹਿ ਅਜਹੁ ਬੰਨਾਰਸੀ ਆਸ ਪਾਸਾ ॥
ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ
ਤਿਨ ਤਨੈ ਰਵਿਦਾਸ ਦਾਸਾਨ ਦਾਸਾ ॥੩॥੨॥ *(ਪੰਨਾ ੧੨੯੩)*

***ਅਰਥ :***

ਜਿਹੜੇ ਵਿਅਕਤੀ ਪਰਮਾਤਮਾ ਦਾ ਨਾਮ ਜਪਦੇ ਹਨ, ਉਹ ਬ੍ਰਹਮਾ, ਸ਼ਿਵਜੀ ਆਦਿਕ ਦੇਵਤਿਆਂ ਤੋਂ ਵੀ ਉਚੇਰੇ ਹਨ। ਦੇਵਤੇ ਉਨ੍ਹਾਂ ਦੀ ਬਰਾਬਰੀ ਨਹੀਂ ਕਰ ਸਕਦੇ। ਉਹ ਇਕ ਪਰਮਾਤਮਾ ਅਨੇਕ ਰੂਪ ਹੋ ਕੇ ਸਾਰੀ ਸ੍ਰਿਸ਼ਟੀ ਵਿਚ ਰਮਿਆ ਹੋਇਆ ਹੈ। ਉਸ ਨੂੰ ਆਪਣੇ ਹਿਰਦੇ ਵਿਚ ਵਸਾਉ ਕਿਉਂਕਿ ਉਹੀ ਸਭ ਜਗ੍ਹਾ ਭਰਪੂਰ ਹੈ।

ਉਸੇ ਪਰਮਾਤਮਾ ਦਾ ਗੁਣ-ਗਾਨ ਭਾਗਵਤ ਆਦਿਕ ਗ੍ਰੰਥਾਂ ਵਿਚ ਕੀਤਾ ਗਿਆ ਹੈ। ਉਸ ਦਾ ਬਿਨਾ ਕਿਸੇ ਹੋਰ ਦਾ ਧਿਆਨ ਨਾ ਕਰੋ। ਉਸ ਦੇ ਇਕ ਭਗਤ ਦੀ ਜਾਤ ਅਛੂਤ ਛੀਂਬੇ ਦੀ ਹੈ। ਵੇਦ ਵਿਆਸ ਦੇ ਲਿਖੇ ਗ੍ਰੰਥਾਂ ਵਿਚ ਉਸੇ ਪਰਮਾਤਮਾ ਦੇ ਨਾਮ ਦੀ ਧੁਨੀ ਗੂੰਜਦੀ ਹੈ। ਸੱਤਾਂ ਦੀਪਾਂ ਭਾਵ ਸਾਰੀ ਦੁਨੀਆਂ ਵਿਚ ਉਸੇ ਨਾਮ ਦੀ ਮਹਿਮਾ ਪੱਸਰੀ ਹੋਈ ਹੈ।

ਜਿਸ ਦੀ ਜਾਤੀ ਦੇ ਲੋਕ ਈਦ-ਬਕਰੀਦ ਦੇ ਦਿਨ ਗਊ ਹਤਿਆ ਕਰਦੇ ਹਨ, ਉਸ ਨੂੰ ਸ਼ੇਖ, ਸ਼ਹੀਦ ਅਤੇ ਪੀਰ ਵੀ ਮੰਨਦੇ ਹਨ। ਉਸ ਦਾ ਨਾਮ ਭਗਤ ਕਬੀਰ ਹੈ। ਭਾਵੇਂ ਉਸ ਦੇ ਪਿਤਾ ਨੇ ਗਊਆਂ-ਮਾਰਨ ਦੀ ਰੀਤੀ ਕੀਤੀ ਪਰ ਉਸ ਦਾ ਪੁੱਤਰ ਕਬੀਰ ਤਿੰਨਾਂ ਲੋਕਾਂ ਵਿਚ ਪ੍ਰਸਿੱਧ ਹੋ ਗਿਆ।

ਇਸੇ ਤਰ੍ਹਾਂ ਜਿਸ ਦੇ ਪਰਿਵਾਰ ਦੇ ਲੋਕਾਂ ਨੂੰ 'ਢੇਡ' ਕਿਹਾ ਜਾਂਦਾ ਹੈ ਅਤੇ ਜੋ ਬਨਾਰਸ ਦੇ ਆਸ-ਪਾਸ ਮਰੇ ਹੋਏ ਪਸ਼ੂਆਂ ਨੂੰ ਢੋਣ ਅਤੇ ਉਨ੍ਹਾਂ ਦੀ ਖੱਲ ਉਤਾਰਨ ਦਾ ਕਿੱਤਾ ਕਰਦੇ ਹਨ। ਉਸੇ ਪਰਿਵਾਰ ਨਾਲ ਸਬੰਧਿਤ ਰਵਿਦਾਸ ਨੂੰ ਕਰਮ-ਕਾਂਡੀ ਬ੍ਰਾਹਮਣ ਵੀ ਨਮਸਕਾਰ ਕਰਦੇ ਹਨ, ਕਿਉਂਕਿ ਰਵਿਦਾਸ ਜੀ ਪ੍ਰਭੂ ਚਰਨਾਂ ਦਾ ਦਾਸ ਬਣ ਚੁੱਕਾ ਹੈ।

## ਮਲਾਰ

**ਮਿਲਤ ਪਿਆਰੋ ਪ੍ਰਾਨ ਨਾਥ ਕਵਨ ਭਗਤਿ ਤੇ ॥**
**ਸਾਧ ਸੰਗਤਿ ਪਾਈ ਪਰਮ ਗਤੇ ॥ਰਹਾਉ॥**
**ਮੈਲੇ ਕਪਰੇ ਕਹਾ ਲਉ ਧੋਵਉ ॥**
**ਆਵੈਗੀ ਨੀਦ ਕਹਾ ਲਗੁ ਸੋਵਉ ॥੧॥**
**ਜੋਈ ਜੋਈ ਜੋਰਿਓ ਸੋਈ ਸੋਈ ਫਾਟਿਓ ॥**
**ਝੂਠੈ ਬਨਜਿ ਉਠਿ ਹੀ ਗਈ ਹਾਟਿਓ ॥੨॥**
**ਕਹੁ ਰਵਿਦਾਸ ਭਇਓ ਜਬ ਲੇਖੋ ॥**
**ਜੋਈ ਜੋਈ ਕੀਨੋ ਸੋਈ ਸੋਈ ਦੇਖਿਓ ॥੩॥੧॥੩॥** *(ਪੰਨਾ ੧੨੯੩)*

***ਅਰਥ :***

ਇਸ ਸ਼ਬਦ ਦੇ ਆਰੰਭ ਵਿਚ ਭਗਤ ਰਵਿਦਾਸ ਜੀ ਜਗਿਆਸੂ ਰੂਪ ਵਿਚ ਪ੍ਰਸ਼ਨ ਕਰਦੇ ਹਨ ਕਿ ਉਹ ਪਿਆਰਾ ਪਰਮਾਤਮਾ ਕਿਹੋ ਜਹੀ ਭਗਤੀ ਨਾਲ ਪ੍ਰਾਪਤ ਹੁੰਦਾ ਹੈ। ਜਗਿਆਸੂਆਂ ਦੀ ਇਸ ਸ਼ੰਕਾ ਦਾ ਜਵਾਬ ਦਿੰਦੇ ਹੋਏ ਰਵਿਦਾਸ ਜੀ ਕਹਿੰਦੇ ਹਨ ਕਿ ਸਾਧ ਸੰਗਤ ਵਿਚ ਬੈਠਣ ਨਾਲ ਉਸ ਦੀ ਪ੍ਰਾਪਤੀ ਹੁੰਦੀ ਹੈ।

ਮੈਂ ਵਿਕਾਰਾਂ ਦੁਆਰਾ ਮੈਲੇ ਹੋ ਚੁਕੇ ਆਪਣੇ ਵਸਤਰਾਂ ਨੂੰ ਕਿਥੇ ਧੋਵਾਂ ? ਜੇ ਮੈਨੂੰ ਨੀਂਦ ਆਈ ਤਾਂ ਮੈਂ ਕਿਸ ਦੇ ਗਲ ਲੱਗ ਕੇ ਸੌਂਵਾਂਗਾ।

ਇਨਸਾਨ ਆਪਣੇ ਕਰਮਾਂ ਦੁਆਰਾ ਜੋ-ਜੋ ਇਕੱਠਾ ਕਰਦਾ ਹੈ ਉਹੀ ਵੰਡਦਾ ਜਾਂ ਵੇਚਦਾ ਹੈ। ਦੁਨੀਆਂ ਦੇ ਝੂਠੇ ਵਪਾਰ ਵਿਚ ਲੱਗੇ ਹੋਏ ਦੀ ਆਖਰਕਾਰ ਇਕ ਦਿਨ ਉਸ ਦੀ ਦੁਕਾਨ ਹੀ ਬੰਦ ਹੋ ਜਾਂਦੀ ਹੈ।

ਰਵਿਦਾਸ ਜੀ ਕਹਿੰਦੇ ਹਨ ਕਿ ਮੌਤ ਤੋਂ ਬਾਅਦ ਇਨਸਾਨ ਨੂੰ ਕੀਤੇ ਹੋਏ ਕਰਮਾਂ ਦਾ ਲੇਖਾ ਦੇਣਾ ਪੈਂਦਾ ਹੈ। ਉਸ ਨੇ ਜੋ ਕੁਝ ਕੀਤਾ ਹੁੰਦਾ ਹੈ, ਪਰਮਾਤਮਾ ਉਸ ਨੂੰ ਵਾਚਦਾ ਹੈ। ਮਾੜੇ ਕਰਮ ਕਰਨ ਵਾਲੇ ਨੂੰ ਅੰਤ ਨਰਕਾਂ ਦੀ ਅਗਨੀ ਵਿਚ ਸੜਨਾ ਪੈਂਦਾ ਹੈ। ਇਸ ਤਰ੍ਹਾਂ ਰਵਿਦਾਸ ਜੀ ਵਿਅਕਤੀ ਨੂੰ ਚੰਗੇ ਕਰਮ ਕਰਨ ਦਾ ਉਪਦੇਸ਼ ਦਿੰਦੇ ਹਨ।





 

# ਸਹਾਇਕ ਪੁਸਤਕਾਵਲੀ

**ਪੰਜਾਬੀ :**

*ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ। ਸੋਢੀ ਤੇਜਾ ਸਿੰਘ, *ਸ੍ਰੀ ਗੁਰੂ ਬਾਣੀ ਪਰਕਾਸ਼*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ਦੋ ਸੈਂਚੀਆਂ, ਨਵੰਬਰ 1953.

ਕਾਨ੍ਹ ਸਿੰਘ ਨਾਭਾ, ਭਾਈ, *ਗੁਰਸ਼ਬਦ ਰਤਨਾਕਰ ਮਹਾਨ ਕੋਸ਼*, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1963.

ਕੁਲਵੰਤ ਕੌਰ ਡਾ., *ਬਾਣੀ ਭਗਤ ਰਵਿਦਾਸ : ਜੀਵਨ ਤੇ ਰਚਨਾ*, ਪੰਜਾਬੀ ਯੂਨੀਵਰਸਿਟੀ ਪਟਿਆਲਾ, 1974.

ਬਰਕਤ ਸਿੰਘ ਆਨੰਦ, *ਜਨਮ ਸਾਖੀ ਭਗਤ ਰਵਿਦਾਸ ਜੀ*, ਉੱਤਮ ਸਿੰਘ ਗੁਰਬਚਨ ਸਿੰਘ, ਅੰਮ੍ਰਿਤਸਰ, ਮਿਤੀਹੀਨ।

*ਭਗਤ ਰਵਿਦਾਸ; ਸ੍ਰੋਤ—ਪੁਸਤਕ*, (ਸੰਪ: ਜਸਬੀਰ ਸਿੰਘ ਸਾਬਰ), ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1984.

*ਰਵਿਦਾਸ ਅੰਕ* (ਪੰਜਾਬੀ ਦੁਨੀਆਂ), ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਜੂਨ-ਜੁਲਾਈ 1977.

**ਹਿੰਦੀ :**

ਗੁਰਚਰਨ ਸਿੰਘ ਪਦਮ ਡਾ., *ਸੰਤ ਰਵਿਦਾਸ : ਵਿਚਾਰਕ ਔਰ ਕਵੀ*, ਨਵਚਿੰਤਨ ਪ੍ਰਕਾਸ਼ਨ, ਜਲੰਧਰ, 1977.

ਪ੍ਰਿਥਵੀ ਸਿੰਹ ਆਜ਼ਾਦ, *ਰਵਿਦਾਸ-ਦਰਸ਼ਨ*, ਸ੍ਰੀ ਗੁਰੂ ਰਵਿਦਾਸ ਸੰਸਥਾਨ, ਚੰਡੀਗੜ੍ਹ. 1973.

ਯੋਗੇਂਦ੍ਰ ਸਿੰਹ, *ਸੰਤ ਰੈਦਾਸ*, ਅਕਸ਼ਰ ਪ੍ਰਕਾਸ਼ਨ, ਦਿੱਲੀ, 1972.

**ਅੰਗਰੇਜ਼ੀ :**

Briggs, G.W., '*The Chamars*', Association Press, Calcutta, 1920.

Darshan Singh, Dr., '*A Study of Bhakta Ravidasa*', Punjabi University, Patiala, 1981.

Dewana, Mohan Singh, '*A History of Punjabi Literature*', Bharat Parkashan, Jullundur, 1971.

Macauliffe, M.A., '*The Sikh Religion*', VI Volumes, S. Chand & Co., Delhi, 1963.

Mcleod, W.H., '*Guru Nanak and the Sikh Religion*', Clarendon Press, Oxford, 1968.

Pandey, S.L., '*Existence, evotion and Freedom*', 'The Philosophy of Ravidasa', Darshan Peeth, Allahabad, 1965.

Ranade, R.D., '*Mysticism*', Poona, 1963.

Raju, Karam Singh, '*Sant Ravidas : Life and Philosophy*', Ratna Memorial Trust, Chandigarh, 1993.

Ranade, R.D., '*Pathway to God in Kannada Literature*', Bhartiya Vidya Bhavan, Bombay, 1970.

—, '*Mysticism in Maharashtra*', Shnwar Path, Poona,1933.

Radhakrishnan, S., '*The Hindu View of Life*', George Allen & Unwin Ltd. London, 1948.